ISSN 2394-8507
ਭੇਟਾ : ₹ ੫/-

ਮਾਸਿਕ
# ਗੁਰਮਤਿ ਪ੍ਰਕਾਸ਼

ਜਿਲਦ : ੬੦ ਫੱਗਣ-ਚੇਤ ਸੰਮਤ ਨਾਨਕਸ਼ਾਹੀ ੫੪੮-੪੯ ਮਾਰਚ 2017 ਅੰਕ : ੧੨



# ਸੰਦੇਸ਼

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਪਹਿਲੇ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਨੁੱਖਤਾ ਨੂੰ "ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥" ਦਾ ਮੁਬਾਰਕ ਸੰਦੇਸ਼ ਦੇ ਕੇ ਵਾਤਾਵਰਨ ਦੀ ਸ਼ੁੱਧਤਾ ਸਬੰਧੀ ਸੁਚੇਤ ਕੀਤਾ। ਸਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਇਸ ਅਦੁੱਤੀ ਸਿਧਾਂਤ ਨੂੰ ਪ੍ਰਫੁਲਿਤ ਕਰਨ ਲਈ ਵਾਤਾਵਰਨ ਦੀ ਸ਼ੁੱਧਤਾ ਅਤੇ ਸਰੀਰਕ ਦੁੱਖਾਂ-ਰੋਗਾਂ ਦੇ ਇਲਾਜ (ਨਿਵ੍ਰਿਤੀ) ਲਈ ਸ੍ਰੀ ਕੀਰਤਪੁਰ ਸਾਹਿਬ ਦੀ ਧਰਤੀ ਉੱਤੇ ਭਿੰਨ-ਭਿੰਨ ਬੇਸ਼ਕੀਮਤੀ ਜੜ੍ਹੀ-ਬੂਟੀਆਂ ਦਾ ਬਗੀਚਾ ਅਤੇ ਵਾਤਾਵਰਨ ਦੀ ਸ਼ੁੱਧਤਾ ਲਈ ਬਾਗ ਲਗਵਾਇਆ ਸੀ। ਅੱਜ ਅਸੀਂ ਆਪਣੇ ਹੀ ਵਿਨਾਸ਼ ਹਿੱਤ ਇਨ੍ਹਾਂ ਜੜ੍ਹੀ-ਬੂਟੀਆਂ ਤਥਾ ਬਾਗ-ਬਗੀਚਿਆਂ ਅਤੇ ਜੰਗਲ-ਬੇਲਿਆਂ ਨੂੰ ਬੜੀ ਬੇਦਰਦੀ ਨਾਲ ਤਬਾਹ ਕਰ ਰਹੇ ਹਾਂ। ਅੱਜ ਪਾਣੀ, ਹਵਾ ਅਤੇ ਧਰਤੀ ਬੁਰੀ ਤਰ੍ਹਾਂ ਪ੍ਰਦੂਸ਼ਿਤ ਕੀਤੀ ਜਾ ਰਹੀ ਹੈ। ਅਜਿਹੇ ਵਾਤਾਵਰਨ ਵਿਚ ਸਾਹ ਲੈਣਾ ਔਖਾ ਹੋ ਗਿਆ ਹੈ। ਮਨੁੱਖ-ਮਾਤਰ ਤੇ ਪਸ਼ੂ-ਪੰਛੀਆਂ ਨੂੰ ਅਨੇਕਾਂ ਬੀਮਾਰੀਆਂ ਦਾ ਸ਼ਿਕਾਰ ਹੋਣਾ ਪੈ ਰਿਹਾ ਹੈ। ਅਜੋਕੀ ਲੋੜ ਨੂੰ ਮੁੱਖ ਰੱਖਦਿਆਂ ਵੱਖ-ਵੱਖ ਸਰਕਾਰੀ, ਗੈਰ-ਸਰਕਾਰੀ ਅਤੇ ਸਵੈ-ਸੇਵੀ ਸੰਸਥਾਵਾਂ ਵੱਲੋਂ ਛੋਟੇ ਜਾਂ ਵੱਡੇ ਰੂਪ ਵਿਚ ਵਾਤਾਵਰਨ ਦੀ ਸੰਭਾਲ ਅਤੇ ਸ਼ੁੱਧਤਾ ਲਈ ਮੁਹਿੰਮਾਂ ਚਲਾਈਆਂ ਜਾ ਰਹੀਆਂ ਹਨ। ਇਸੇ ਤਰ੍ਹਾਂ ਸਿੱਖ ਕੌਮ ਦੀ ਸਿਰਮੌਰ ਧਾਰਮਿਕ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਵੱਲੋਂ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਪੁਰਬ ਮੌਕੇ ਕੱਤਕ ਸੁਦੀ ੧੫ ਭਾਵ 14 ਨਵੰਬਰ, 2016 ਨੂੰ ਸੁਲਤਾਨਪੁਰ ਲੋਧੀ ਦੀ ਪਵਿੱਤਰ ਧਰਤੀ ਤੋਂ ਵਾਤਾਵਰਨ ਪ੍ਰੇਮੀ ਬਾਬਾ ਬਲਬੀਰ ਸਿੰਘ ਸੀਚੇਵਾਲ ਅਤੇ ਹੋਰ ਸੰਸਥਾਵਾਂ ਨਾਲ ਵਿਚਾਰ-ਵਟਾਂਦਰਾ ਕਰਨ ਉਪਰੰਤ ਵਾਤਾਵਰਨ ਦੀ ਸ਼ੁੱਧਤਾ ਲਈ ਵੱਡੀ ਮੁਹਿੰਮ ਦਾ ਅਗਾਜ਼ ਕੀਤਾ ਗਿਆ ਹੈ। ਫਿਰ 10 ਦਸੰਬਰ, 2016 ਨੂੰ ਸ੍ਰੀ ਫ਼ਤਿਹਗੜ੍ਹ ਸਾਹਿਬ ਦੀ ਪਵਿੱਤਰ ਧਰਤੀ 'ਤੇ ਤਕਰੀਬਨ 1000 ਵਾਤਾਵਰਨ ਪ੍ਰੇਮੀਆਂ ਦਾ ਵਿਸ਼ਾਲ ਇਕੱਠ ਕਰ ਕੇ ਇਸ ਮੁਹਿੰਮ ਨੂੰ ਪ੍ਰਭਾਵਸ਼ਾਲੀ ਢੰਗ ਨਾਲ ਚਲਾਉਣ ਦਾ ਫੈਸਲਾ ਕੀਤਾ ਗਿਆ। ਇਸੇ ਕਾਰਜ ਨੂੰ ਵਿਧੀਵਤ ਤਰੀਕੇ ਨਾਲ ਨਿਰੰਤਰ ਚਲਾਉਣ ਲਈ ਇਕ ਅਲੱਗ ਵਿਭਾਗ ਖੋਲ੍ਹ ਦਿੱਤਾ ਗਿਆ ਹੈ।

ਗੁਰਦੁਆਰਾ ਸਾਹਿਬਾਨ ਵਿਚ ਗੁਰੂ ਸ਼ਬਦ ਅਤੇ ਗੁਰੂ ਇਤਿਹਾਸ ਦੀ ਕਥਾ ਦੇ ਨਾਲ-ਨਾਲ ਕਥਾਵਾਚਕ ਸਾਹਿਬਾਨ ਵਾਤਾਵਰਨ ਦੀ ਸਰਬਪੱਖੀ ਸ਼ੁੱਧਤਾ ਬਾਰੇ ਸੰਗਤਾਂ ਨੂੰ ਪ੍ਰੇਰਿਤ ਕਰਦੇ ਹਨ। ਇਸੇ ਲੜੀ ਵਿਚ ਵਾਤਾਵਰਨ ਦੀ ਸਰਬਪੱਖੀ ਸ਼ੁੱਧਤਾ ਦੀ ਲਹਿਰ ਦੇ ਬਾਨੀ ਸਤਿਗੁਰੂ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦਾ ਸਾਲ 2017 ਵਿਚ ਆ ਰਿਹਾ ਗੁਰਤਾਗੱਦੀ ਪੁਰਬ ਕੀਰਤਪੁਰ ਸਾਹਿਬ ਦੀ ਪਵਿੱਤਰ ਧਰਤੀ ਉੱਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਵੱਡੇ ਪੱਧਰ 'ਤੇ ਵਾਤਾਵਰਨ-ਸ਼ੁੱਧਤਾ ਦਿਵਸ ਵਜੋਂ ਮਨਾਇਆ ਜਾਵੇਗਾ। ਆਓ! ਸਾਰੇ ਰਲ ਕੇ ਮਨੁੱਖਤਾ ਦੀ ਭਲਾਈ ਲਈ ਚਲਾਈ ਜਾ ਰਹੀ ਇਸ ਲਹਿਰ ਵਿਚ ਸ਼ਾਮਲ ਹੋਈਏ ਅਤੇ ਆਪਣੀ ਅਗਲੀ ਪੀੜ੍ਹੀ ਨੂੰ ਸ਼ੁੱਧ ਵਾਤਾਵਰਨ ਦਾ ਅਨਮੋਲ ਤੋਹਫ਼ਾ ਦੇ ਕੇ ਆਪਣਾ ਫਰਜ਼-ਏ-ਅੱਵਲ ਨਿਭਾਈਏ।

-ਪ੍ਰੋ. ਕਿਰਪਾਲ ਸਿੰਘ ਬਡੂੰਗਰ
ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਸ੍ਰੀ ਅੰਮ੍ਰਿਤਸਰ।

ੴ ਸਤਿਗੁਰ ਪ੍ਰਸਾਦਿ॥



ਗੁਰਮਤਿ ਸਾਚੀ ਸਾਚਾ ਵੀਚਾਰੁ॥



# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਫੱਗਣ-ਚੇਤ, ਸੰਮਤ ਨਾਨਕਸ਼ਾਹੀ ੫੪੮-੪੯ ਮਾਰਚ 2017

ਜਿਲਦ ੬੦ ਅੰਕ ੧੨




*ਸੰਪਾਦਕ*

ਸਤਵਿੰਦਰ ਸਿੰਘ ਫੂਲਪੁਰ

## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ ੫ | ਸਾਲਾਨਾ | ₹ ੧੨੫੦ |
| ਸਾਲਾਨਾ | ₹ ੫੦ | ਪੰਜ ਸਾਲ | ₹ ੫੦੦੦ |
| ਪੰਜ ਸਾਲ | ₹ ੨੫੦ | ਲਾਈਫ਼ | ₹ ੧੦੦੦੦ |
| ਲਾਈਫ਼ | ₹ ੫੦੦ | | |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Sri Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919

website : www.sgpc.net

e-mail :gurmatparkashmonthly@gmail.com,
gyan_gurmat@yahoo.com

**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**

Approved for School libraries by the Director of Public Instructions Punjab.
Vide Circular No. 4580-2/25-58-B-49154 Dated Oct. 1958

# ਤਤਕਰਾ

ਗੁਰਬਾਣੀ ਵਿਚਾਰ:

# ਚੇਤੁ ਬਸੰਤੁ ਭਲਾ....

*ਚੇਤੁ ਬਸੰਤੁ ਭਲਾ ਭਵਰ ਸੁਹਾਵੜੇ॥*
*ਬਨ ਫੂਲੇ ਮੰਝ ਬਾਰਿ ਮੈ ਪਿਰੁ ਘਰਿ ਬਾਹੁੜੈ॥*
*ਪਿਰੁ ਘਰਿ ਨਹੀ ਆਵੈ ਧਨ ਕਿਉ ਸੁਖੁ ਪਾਵੈ ਬਿਰਹਿ ਬਿਰੋਧ ਤਨੁ ਛੀਜੈ॥*
*ਕੋਕਿਲ ਅੰਬਿ ਸੁਹਾਵੀ ਬੋਲੈ ਕਿਉ ਦੁਖੁ ਅੰਕਿ ਸਹੀਜੈ॥*
*ਭਵਰੁ ਭਵੰਤਾ ਫੂਲੀ ਡਾਲੀ ਕਿਉ ਜੀਵਾ ਮਰੁ ਮਾਏ॥*
*ਨਾਨਕ ਚੇਤਿ ਸਹਜਿ ਸੁਖੁ ਪਾਵੈ ਜੇ ਹਰਿ ਵਰੁ ਘਰਿ ਧਨ ਪਾਏ॥ (ਪੰਨਾ ੧੧੦੭)*

**ਸ਼ਬਦਾਰਥ:-** ਮੰਝ ਬਾਰਿ=ਖੁਲ੍ਹੀ ਜੂਹ ਵਿਚ। ਮੈ ਪਿਰੁ=ਮੇਰਾ ਪ੍ਰਭੂ-ਪਤੀ। ਬਾਹੁੜੇ=ਆ ਜਾਏ। ਧਨ=ਇਸਤਰੀ। ਛੀਜੈ=ਟੁੱਟਦਾ ਭਾਵ ਦੁਖੀ ਹੁੰਦਾ ਹੈ। ਕੋਕਿਲ=ਕੋਇਲ, ਇਕ ਕਾਲੇ ਰੰਗ ਦਾ ਮਨਮੋਹਕ ਅਵਾਜ਼ 'ਚ ਗਾਉਣ ਵਾਲਾ ਮਾਦਾ ਪੰਛੀ। ਅੰਬਿ=ਅੰਬ ਦੇ ਰੁੱਖ ਉੱਤੇ। ਅੰਕਿ=ਹਿਰਦੇ ਵਿਚ। ਮਰੁ=ਮਰਨਾ, ਆਤਮਿਕ ਮੌਤ। ਮਾਏ=ਹੇ ਮਾਂ!

**ਸਰਲ ਅਰਥ:-** ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ 'ਤੁਖਾਰੀ ਰਾਗ' 'ਚ ਉਚਾਰਨ ਕੀਤੇ 'ਬਾਰਹ ਮਾਹਾ' ਵਿਚ ਦਰਜ ਉਕਤ ਪਾਵਨ ਪੰਕਤੀਆਂ ਅੰਦਰ ਚੇਤ ਮਹੀਨੇ ਦੀ ਰੁੱਤ ਤੇ ਪ੍ਰਕਿਰਤੀ ਦਾ ਵਰਣਨ ਕਰਦਿਆਂ ਜੀਵ-ਇਸਤਰੀ ਨੂੰ ਪ੍ਰਭੂ-ਪਤੀ ਨਾਲ ਮਨੁੱਖਾ ਜਨਮ ਦਾ ਯੋਗ ਲਾਹਾ ਲੈਂਦਿਆਂ ਅਧਿਆਤਮਿਕ ਮਿਲਾਪ ਕਰਨ ਦੀ ਨਿਰਮਲ ਜੁਗਤ ਤੇ ਪ੍ਰੇਰਨਾ ਬਖਸ਼ਿਸ਼ ਕਰਦੇ ਹਨ।

ਗੁਰੂ ਪਾਤਸ਼ਾਹ ਜੀ ਨੇ ਇਸ ਪਾਵਨ ਬਾਣੀ ਵਿਚ ਮਹੀਨੇ ਚੇਤ ਦਾ ਵਰਣਨ ਕਰਨ ਤੋਂ ਪਹਿਲਾਂ ਚਾਰ ਪਉੜੀਆਂ ਦੀ ਰਚਨਾ ਕੀਤੀ ਹੈ। ਇਨ੍ਹਾਂ 'ਚ ਵਿਦਮਾਨ ਰੂਹਾਨੀ ਭਾਵਾਂ ਤੇ ਵਿਚਾਰਾਂ ਨੂੰ ਵੀ ਵਿਚਾਰਨਾ ਜ਼ਰੂਰੀ ਮਹਿਸੂਸ ਹੁੰਦਾ ਹੈ।

ਮੂਲ ਮੰਤਰ ਦੇ ਸੰਕੇਤਕ ਰੂਪ '੧ਓ ਸਤਿਗੁਰ ਪ੍ਰਸਾਦਿ' ਉਪਰੰਤ ਗੁਰੂ ਸਾਹਿਬ ਉਸ ਪਰਮਾਤਮਾ ਨੂੰ ਸੰਬੋਧਨ ਕਰਦਿਆਂ ਬਚਨ ਕਰਦੇ ਹਨ ਕਿ ਹੇ ਮਾਲਕ! ਜੋ ਵੀ ਸੁੱਖ ਜਾਂ ਦੁੱਖ ਤੂੰ ਜੀਵ ਨੂੰ ਦਿੰਦਾ ਹੈਂ ਸੋ ਭਲਾ ਹੀ ਹੈ (ਭਾਵ ਮਨੁੱਖ ਕੇਵਲ ਸੁੱਖਾਂ ਦੀ ਹੀ ਇੱਛਾ ਨਾ ਕਰਦਾ ਰਹੇ, ਉਹ ਦੁੱਖ ਨੂੰ ਵੀ ਇਨਸਾਨੀ ਜੀਵਨ ਦਾ ਹਿੱਸਾ ਸਮਝੇ। ਹੇ ਪਰਮਾਤਮਾ! ਸਾਰੀ ਰਚਨਾ ਜੋ ਦਿਖਾਈ ਦਿੰਦੀ ਹੈ ਸਭ ਤੇਰੀ ਹੀ ਪੈਦਾ ਕੀਤੀ ਹੋਈ ਹੈ। ਤੇਰੀ ਨਿਰਮਲ ਯਾਦ ਬਿਨਾਂ ਮੇਰੀ ਨਿਮਾਣੇ ਜੀਵ ਦੀ ਕਾਹਦੀ ਜ਼ਿੰਦਗੀ ਹੈ? ਉਸ ਪਿਆਰੇ ਬਿਨਾਂ ਬੜੀ ਹੀ ਔਖੀ ਹਾਲਤ ਬਣਦੀ ਹੈ, ਸੰਸਾਰ ਵਿਚ ਜੀਵ ਦਾ ਕੋਈ ਮਿੱਤਰ ਨਹੀਂ! ਇਸ ਕਰਕੇ ਹੇ ਪਰਮਾਤਮਾ! ਤੁਸੀਂ ਹੀ ਮੈਨੂੰ ਗੁਰੂ ਵੱਲ ਸਨਮੁਖ ਕਰ ਦਿਓ ਤਾਂ ਜੋ ਸਦੀਵੀ ਅਨੰਦ ਦਾ ਸੋਮਾ ਨਾਮ-ਅੰਮ੍ਰਿਤ ਪੀ ਸਕਾਂ। ਉਹ ਮਾਲਕ

ਆਕਾਰ ਰਹਿਤ ਹੋ ਕੇ ਵੀ ਆਪਣੀ ਸਾਰੀ ਰਚਨਾ 'ਚ ਵਿਆਪ ਰਿਹਾ ਹੈ ਜਿਸ ਦਾ ਅਨੁਭਵ ਹੋਣ 'ਤੇ ਮਨ 'ਚ ਉਪਜੇ ਖਿਆਲਾਂ ਦੇ ਆਧਾਰ 'ਤੇ ਕਰਮ ਚੰਗੇ ਕਰਮ ਹੋ ਨਿੱਬੜਦੇ ਹਨ। ਹੇ ਮਾਲਕ! ਨਿਮਾਣੀ ਜੀਵ-ਇਸਤਰੀ ਤਾਂ ਆਪ ਜੀ ਦਾ ਰਾਹ ਤੱਕ ਰਹੀ ਹੈ! ਆਪ ਜੀ ਆਤਮਾ ਦੀ ਪੁਕਾਰ ਸੁਣ ਕੇ ਆਪਣੇ ਪਾਵਨ ਦਰਸ਼ਨ-ਦੀਦਾਰ ਬਖ਼ਸ਼ਿਸ਼ ਕਰੋ ਜੀ!

ਪਪੀਹਾ 'ਪ੍ਰਿਉ ਪ੍ਰਿਉ' ਬੋਲਦਾ ਹੈ; ਕੋਇਲ 'ਕੂ ਕੂ' ਦੀ ਮਿੱਠੀ ਬੋਲੀ ਬੋਲਦੀ ਹੈ। ਜਿਹੜੀ ਜੀਵ-ਇਸਤਰੀ ਪਰਮਾਤਮਾ ਦੇ ਅੰਗ-ਸੰਗ ਰਹਿੰਦੀ ਹੋਈ ਉਸਦੇ ਨਾਮ 'ਚ ਰਚ ਜਾਂਦੀ ਹੈ ਮਾਲਕ ਨੂੰ ਉਹੀ ਚੰਗੀ ਲੱਗਦੀ ਹੈ। ਉਹੀ ਸੁਹਾਗਣ ਹੈ। ਨੌਂ ਘਰਾਂ ਜਾਂ ਨੌਂ ਇੰਦਰੀਆਂ ਨੂੰ ਉਸਦੇ ਨਾਮ 'ਚ ਟਿਕਾ ਕੇ ਉਹ ਉੱਚੀ ਹੋ ਜਾਂਦੀ ਹੈ। ਉਸ ਦੇ ਹਿਰਦੇ ਰੂਪੀ ਘਰ 'ਚ ਪਿਆਰੇ ਦਾ ਵਾਸਾ ਹੋ ਜਾਂਦਾ ਹੈ। ਉਹ ਇਸ ਮਨੋਸਥਿਤੀ 'ਚ ਆਪਣੇ ਆਪ ਨੂੰ 'ਮੈਂ ਤੇਰੀ ਮੈਂ ਤੇਰੀ ਹਾਂ' ਕਹਿੰਦੀ ਹੋਈ ਦਿਨ ਰਾਤ ਉਸ ਦੇ ਰੰਗ 'ਚ ਰੱਤੀ ਰਹਿੰਦੀ ਹੈ। ਹੇ ਨਾਨਕ! ਉਸ ਦਾ ਪਪੀਹਾ-ਮਨ 'ਪਿਆਰਾ ਪਿਆਰਾ' ਹੀ ਪੁਕਾਰਦਾ ਹੈ। ਉਸ ਦੀ ਕੋਇਲ-ਰੂਹ ਪਿਆਰੇ ਦੀ ਮਿੱਠੀ ਯਾਦ 'ਚ ਪਿਆਰ-ਭਿੱਜੇ ਬੋਲ ਬੋਲਦੀ ਹੈ।

ਹੇ ਮੇਰੇ ਰਸੀਲੇ ਪ੍ਰੀਤਮ! ਮੇਰੀ ਅਰਜ਼ ਸੁਣੋ! ਆਪ ਜੀ ਮੇਰੇ ਮਨ ਅਤੇ ਸਰੀਰ 'ਚ ਹਰਦਮ ਹੀ ਰਚੇ ਰਹੋ! ਇਕ ਪਲ ਵੀ ਮੈਂ ਆਪ ਜੀ ਨੂੰ ਨਾ ਭੁਲਾਵਾਂ! ਭੁਲਾਉਣਾ ਵੀ ਕਿਉਂ ਹੋਇਆ? ਮੈਂ ਤਾਂ ਜੀਵਤ ਹੀ ਗੁਣ ਗਾਉਣ ਦਾ ਸਦਕਾ ਰਹਿ ਸਕਦੀ ਹਾਂ। ਮੇਰਾ ਤਾਂ ਹੋਰ ਕੋਈ ਇਸ ਦੁਨੀਆ 'ਤੇ ਆਪ ਜੀ ਬਿਨਾਂ ਹੈ ਹੀ ਨਹੀਂ। ਆਪ ਬਿਨਾਂ ਮੈਂ ਰਹਿ ਹੀ ਕਿਵੇਂ ਸਕਦੀ ਹਾਂ? ਜਦ ਤੋਂ ਮੈਂ ਆਪ ਜੀ ਦਾ ਆਸਰਾ ਤੱਕਿਆ ਹੈ, ਜਦੋਂ ਤੋਂ ਆਪ ਜੀ ਦੇ ਪਾਵਨ ਚਰਨਾਂ ਦਾ ਮੇਰੇ ਹਿਰਦੇ 'ਚ ਵਾਸਾ ਹੋਇਆ ਹੈ ਇਹ ਮੇਰਾ ਨਾਸ਼ਵਾਨ ਸਰੀਰ ਵੀ ਜਿਵੇਂ ਪਵਿੱਤਰ ਹੋ ਗਿਆ ਹੋਵੇ! ਹੇ ਨਾਨਕ! ਐਸੀ ਵਿਆਪਕ ਦ੍ਰਿਸ਼ਟੀ ਮਿਲ ਜਾਣ ਨਾਲ ਮਨੁੱਖ ਸੁਖ ਪਾ ਲੈਂਦਾ ਹੈ। ਗੁਰੂ ਦੇ ਸ਼ਬਦ 'ਚ ਚਿਤ ਜੁੜਨ ਕਰਕੇ ਮਨੁੱਖੀ ਮਨ ਨੂੰ ਤਸੱਲੀ ਮਿਲ ਜਾਂਦੀ ਹੈ।

ਜਿਸ ਜੀਵ-ਇਸਤਰੀ ਦੇ ਹਿਰਦੇ 'ਚ ਮਾਲਕ ਦੇ ਨਾਮ-ਅੰਮ੍ਰਿਤ ਦੀ ਸੁਹਾਉਣੀ ਧਾਰਾ ਵਗਦੀ ਹੈ ਉਸ ਨੂੰ ਉਹ ਸਦੀਵੀ ਮਿੱਤਰ ਪਰਮਾਤਮਾ ਸਹਿਜੇ ਹੀ ਮਿਲ ਜਾਂਦਾ ਹੈ। ਪਰਮਾਤਮਾ ਨਾਲ ਉਸ ਦਾ ਮੇਲ ਹੋਣ ਦਾ ਸਬੱਬ ਪ੍ਰਭੂ-ਪ੍ਰੇਮ ਉਪਜ ਪੈਂਦਾ ਹੈ। ਗੁਣਾਂ ਦੀ ਸਮਝ ਤੇ ਸੰਚਾਰ ਹੋ ਜਾਣ ਕਰਕੇ ਪ੍ਰਭੂ-ਭਾਣੇ ਵਿਚ ਹੀ ਜੀਵ-ਇਸਤਰੀ ਦੇ ਹਿਰਦੇ-ਘਰ 'ਚ ਪਰਮਾਤਮਾ ਆ ਵੱਸਦਾ ਹੈ। ਹੁਣ ਜਦੋਂ ਉਹ ਹਰ ਪਲ ਹੀ ਉਸ ਨੂੰ ਚੇਤੇ ਕਰਦੀ ਹੈ ਤਾਂ ਫਿਰ ਉਸ ਨੂੰ ਕਿਉਂ ਭੁਲਾਵੇਗੀ? ਐਸੀ ਮਨੋਸਥਿਤੀ 'ਚ ਜੀਵਇਸਤਰੀ ਘਿਰ ਕੇ ਆਏ ਬੱਦਲ ਨੂੰ ਬੇਨਤੀ ਕਰਦੀ ਹੈ ਕਿ ਹੇ ਬੱਦਲ! ਤੂੰ ਐਸਾ ਵਰ੍ਹ ਕਿ ਮੇਰੇ ਮਨ-ਤਨ 'ਚ ਪਿਆਰੇ ਦਾ ਪ੍ਰੇਮ ਸੁਖਦਾਈ ਹੋ ਨਿਪਟੇ! ਹੇ ਨਾਨਕ! ਜਿਸ ਘਰ 'ਚ ਪ੍ਰਭੂ ਦੀ ਸਿਫਤ-ਸਲਾਹ ਦੀ ਵਰਖਾ ਹੁੰਦੀ ਹੈ ਪ੍ਰਭੂ ਉੱਥੇ ਆ ਟਿਕਦਾ ਹੈ।

ਗੁਰੂ ਜੀ ਫੁਰਮਾਨ ਕਰਦੇ ਹਨ ਕਿ ਇਹ ਜੋ ਚੇਤਰ ਦਾ ਮਹੀਨਾ ਹੈ ਇਹ ਬਸੰਤ

ਰੁੱਤ ਹੋਣ ਕਰਕੇ ਚੰਗਾ ਲੱਗਦਾ ਹੈ। ਇਸ ਮਹੀਨੇ ਬਨਸਪਤੀ ਫੁਲਦੀ-ਫਲਦੀ ਹੈ ਤੇ ਇਸ ਉੱਪਰ ਭੰਵਰੇ ਮੰਡਰਾਉਂਦੇ ਦਿੱਸਦੇ ਸੁਹਣੇ ਲੱਗਦੇ ਹਨ। ਖੁੱਲ੍ਹੀ-ਡੁੱਲ੍ਹੀ ਜੂਹ ਵਿਚ ਬਨਸਪਤੀ ਦਾ ਫਲਣਾ-ਫੁਲਣਾ ਤਦ ਹੀ ਅਰਥ ਭਰਪੂਰ ਹੋਵੇਗਾ ਜੇਕਰ ਮੇਰਾ ਪ੍ਰਭੂ-ਪਤੀ ਵੀ ਮੇਰੇ ਹਿਰਦੇ ਰੂਪੀ ਘਰ 'ਚ ਆ ਵੱਸੇ। ਜਿਸ ਜੀਵ-ਇਸਤਰੀ ਦਾ ਪ੍ਰਭੂ-ਪਤੀ ਹਿਰਦੇ-ਘਰ ਵਿਚ ਵੱਸਦਾ ਨਹੀਂ ਉਹ ਜੀਵ-ਇਸਤਰੀ ਕਿਉਂ ਸੁਖੀ ਹੋਵੇਗੀ ਭਾਵ ਕਦਾਚਿਤ ਸੁਖੀ ਨਹੀਂ ਹੋ ਸਕਦੀ, ਉਹ ਆਤਮਿਕ ਅਨੰਦ ਤੋਂ ਖਾਲੀ ਹੀ ਰਹੇਗੀ। ਪ੍ਰਭੂ-ਪਤੀ ਤੋਂ ਵਿਛੋੜਾ ਉਸ ਵਾਸਤੇ ਘੋਰ ਦੁਖਦਾਇਕ ਸਿੱਧ ਹੁੰਦਾ ਹੈ ਤੇ ਵਿਛੋੜੇ 'ਚ ਉਸ ਦਾ ਸਰੀਰ ਟੁੱਟਦਾ ਹੈ। ਚੇਤਰ ਦੇ ਮਹੀਨੇ ਵਿਚ ਬਾਹਰ ਦਾ ਵਾਤਾਵਰਨ ਤਾਂ ਸੁਹਾਵਣਾ ਹੈ, ਕੋਇਲ ਇਸ ਰੁੱਤ 'ਚ ਅੰਬ ਦੇ ਰੁੱਖ ਉੱਪਰ ਬੈਠ ਕੇ ਸੁਹਣੇ ਬੋਲ ਬੋਲਦੀ ਹੈ ਜੋ ਕੰਨਾਂ ਨੂੰ ਸੁਣਨ 'ਚ ਮਿੱਠੇ ਲੱਗਦੇ ਹਨ। ਫਿਰ ਮੇਰਾ ਦਿਲ ਐਸੇ ਸੁਹਣੇ ਬੱਝੇ ਸਮੇਂ ਵਿਚ ਪ੍ਰਭੂ-ਪਤੀ ਤੋਂ ਵਿਛੋੜੇ ਦਾ ਦੁੱਖ ਕਿਉਂ ਸਹੇ? ਭਾਵ ਇਹ ਵਿਛੋੜੇ ਦਾ ਦੁੱਖ ਮੇਰੇ ਲਈ ਅਸਹਿ ਹੋਇਆ ਪਿਆ ਹੈ!

ਚੇਤਰ ਦੇ ਮਹੀਨੇ ਵਿਚ ਫੁੱਲਾਂ ਦੀ ਚਾਹਤ ਰੱਖਣ ਵਾਲਾ ਭੰਵਰਾ ਫੁੱਲਾਂ ਲੱਦੀ ਟਾਹਣੀ 'ਤੇ ਭੌਂਦਾ ਪਿਆ ਹੈ। ਐਸੇ ਸੁਹਾਉਣੇ ਸਮੇਂ 'ਚ ਮੈਂ ਆਤਮਿਕ ਮੌਤ ਦਾ ਦੁੱਖ ਸਹਿਣ ਕਰਦੀ ਹੋਈ ਕਿਉਂ ਜੀਵਾਂ? ਭਾਵ ਐਸੀ ਆਤਮਿਕ ਮੌਤ ਦਾ ਦੁੱਖ ਅਸਹਿ ਹੈ। ਮਨੁੱਖਾ ਜਨਮ ਦਾ ਲਾਹਾ ਲੈ ਰਹੀ ਜੀਵ-ਇਸਤਰੀ ਨੂੰ ਸਤਿਗੁਰੂ ਸੇਧ ਬਖ਼ਸ਼ਿਸ਼ ਕਰਦੇ ਹੋਏ ਫੁਰਮਾਨ ਕਰਦੇ ਹਨ ਕਿ ਹੇ ਨਾਨਕ! ਚੇਤ ਦੇ ਮਹੀਨੇ ਵਿਚ ਜੀਵ-ਇਸਤਰੀ ਨੂੰ ਪ੍ਰਭੂ-ਪਤੀ ਦੇ ਮਿਲਾਪ ਦਾ ਸੁਖ ਸਹਿਜ-ਭਾਵ 'ਚ ਵਿਚਰਦਿਆਂ, ਭਾਵ ਮਨੁੱਖਾ ਜਨਮ 'ਚ ਗ੍ਰਿਹਸਤ ਧਰਮ ਤੇ ਨਿਸ਼ਕਾਮ ਸੇਵਾ ਦੇ ਪਰਉਪਕਾਰੀ ਕਾਰਜ ਨਿਭਾਉਂਦਿਆਂ ਨਸੀਬ ਹੋ ਸਕਦਾ ਹੈ ਜੇਕਰ ਉਹ ਇਸਤਰੀ ਪ੍ਰਭੂ-ਪਤੀ ਨੂੰ ਆਪਣੇ ਹਿਰਦੇ ਘਰ 'ਚੋਂ ਹੀ ਪਾ ਲਵੇ। ਦੂਸਰੇ ਸ਼ਬਦਾਂ ਵਿਚ ਉਸ ਨੂੰ ਕਠੋਰ ਸਰੀਰਿਕ ਤਪ-ਸਾਧਨਾ ਅਤੇ ਕਰਮ-ਕਾਂਡ ਆਦਿ 'ਚ ਉਲਝਣ ਦੀ ਕੋਈ ਲੋੜ ਨਹੀਂ।

ਪਹਿਲੇ ਪਾਤਸ਼ਾਹ ਦੁਆਰਾ ਬਖ਼ਸ਼ੇ ਉਕਤ ਸ਼ਬਦ ਦੀ ਸੇਧ 'ਚ ਚੱਲਦਿਆਂ ਸਾਨੂੰ ਵੀ ਚਾਹੀਦਾ ਹੈ ਕਿ ਅਸੀਂ ਇਹ ਚੇਤਰ ਮਹੀਨੇ ਦਾ ਬਸੰਤ ਰੂਪੀ ਮਨੁੱਖਾ ਜਨਮ ਦਾ ਅਵਸਰ ਸ਼ੁਭ ਗੁਣਾਂ ਦੇ ਧਾਰਨੀ ਹੋ ਕੇ ਸਫ਼ਲ ਕਰਨ ਦਾ ਉੱਦਮ ਕਰੀਏ, ਉਸ ਪ੍ਰਭੂ-ਪਤੀ ਨੂੰ, ਗੁਰੂ ਦੁਆਰਾ ਬਖ਼ਸ਼ੇ ਸੱਚੇ ਗਿਆਨ ਦੀ ਰੋਸ਼ਨੀ 'ਚ ਅਗਿਆਨਤਾ ਤੇ ਵਿਸ਼ੇਵਿਕਾਰਾਂ ਰੂਪੀ ਅੰਧਕਾਰ ਦੇ ਘੇਰੇ 'ਚੋਂ ਬਾਹਰ ਨਿਕਲ ਕੇ, ਆਪਣੇ ਹਿਰਦੇ-ਘਰ 'ਚੋਂ ਲੱਭ ਲਈਏ। ਕਿਤੇ ਐਸਾ ਨਾ ਹੋਵੇ ਕਿ ਇਹ ਪ੍ਰਭੂ-ਪਤੀ ਨਾਲ ਮਿਲਾਪ ਵਾਲੀ ਬਸੰਤ ਰੁੱਤ ਵਿਛੋੜੇ ਦੀ ਦੁਖਦਾਇਕ ਮਾਨਸਿਕ ਹਾਲਤ 'ਚ ਹੀ ਵਿਹਾ ਜਾਵੇ ਤੇ ਸਾਨੂੰ ਪਛਤਾਉਣਾ ਪਵੇ ਕਿਉਂਕਿ:

*ਭਈ ਪਰਾਪਤਿ ਮਾਨੁਖ ਦੇਹੁਰੀਆ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥*
*ਅਵਰਿ ਕਾਜ ਤੇਰੈ ਕਿਤੈ ਨ ਕਾਮ॥ ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥*

*(ਪੰਨਾ ੧੨)* ■

ਸੰਪਾਦਕੀ

# ਮਾਤਾਵਾਂ ਧਾਰਮਿਕ ਆਦਰਸ਼ਾਂ ਦੀਆਂ ਰਾਹ-ਦਸੇਰੀਆਂ ਬਣਨ

*ਵਰਤਮਾਨ ਵਿਚ ਅਸੀਂ ਜੇਕਰ ਆਪਣੇ ਆਲੇ-ਦੁਆਲੇ ਵੱਲ ਝਾਤ ਮਾਰੀਏ ਤਾਂ ਅੱਜ ਸਾਨੂੰ ਗੁਰੂ ਸਾਹਿਬਾਨ ਦੀਆਂ ਉਮੰਗਾਂ ਵਾਲੇ ਆਦਰਸ਼ਕ ਸਮਾਜ ਦੀ ਅਣਹੋਂਦ ਹੀ ਨਜ਼ਰ ਆਉਂਦੀ ਹੈ। ਇਸ ਸਮਾਜਿਕ ਨਿਘਾਰ ਨੇ ਮਨੁੱਖਤਾ ਦੇ ਨੈਤਿਕ ਪੱਧਰ ਨੂੰ ਬਹੁਤ ਨੀਵਿਆਂ ਕਰ ਛੱਡਿਆ ਹੈ। ਅਜਿਹੀ ਦਸ਼ਾ ਵਿਚ ਧਰਮੀ ਸਮਾਜ ਦੀ ਸਿਰਜਣਾ ਹੀ ਸਾਰੀਆਂ ਸਮਾਜਿਕ ਬੁਰਾਈਆਂ ਦਾ ਸਾਰਥਕ ਸਮਾਧਾਨ ਹੋ ਸਕਦੀ ਹੈ। ਧਰਮ ਦੇ ਪ੍ਰਚਾਰ ਪ੍ਰਸਾਰ ਲਈ ਜਿੱਥੇ ਧਾਰਮਿਕ ਸੰਸਥਾਵਾਂ, ਪ੍ਰਚਾਰਕ, ਕਥਾ-ਵਾਚਕ ਆਦਿ ਆਪੋ-ਆਪਣਾ ਬਣਦਾ ਸਰਦਾ ਯੋਗਦਾਨ ਪਾ ਰਹੇ ਹਨ, ਉੱਥੇ ਸਾਡੀਆਂ ਮਾਤਾਵਾਂ ਇਸ ਕਾਰਜ ਵਿਚ ਸਭ ਨਾਲੋਂ ਅਹਿਮ ਭੂਮਿਕਾ ਨਿਭਾ ਸਕਦੀਆਂ ਹਨ। ਜੇਕਰ ਅਸੀਂ ਗੁਰਮਤਿ ਅਨੁਸਾਰੀ ਆਦਰਸ਼ਕ ਧਰਮੀ ਸਮਾਜ ਦੀ ਸਿਰਜਣਾ ਕਰਨੀ ਚਾਹੁੰਦੇ ਹਾਂ ਤਾਂ ਸਭ ਤੋਂ ਪਹਿਲਾਂ ਗੁਰਮਤਿ ਦੀ ਰੋਸ਼ਨੀ ਵਿਚ ਬਚਪਨ ਨੂੰ ਸਵਾਰਨਾ ਹੋਵੇਗਾ, ਜਿਸ ਤਰ੍ਹਾਂ ਫਸਲ ਬੀਜਣ ਲੱਗਿਆਂ ਪਨੀਰੀ ਦਾ ਵਿਸ਼ੇਸ਼ ਰੂਪ ਵਿਚ ਪਾਲਣ-ਪੋਸ਼ਣ ਕੀਤਾ ਜਾਂਦਾ ਹੈ ਕਿਉਂਕਿ ਜੇਕਰ ਪਨੀਰੀ ਸਿਹਤਮੰਦ ਤੇ ਅਰੋਗ ਹੋਵੇਗੀ ਤਾਂ ਹੀ ਫਸਲ ਤੋਂ ਵਧੀਆ ਝਾੜ ਦੀ ਆਸ ਰੱਖੀ ਜਾ ਸਕਦੀ ਹੈ। ਇਸੇ ਤਰ੍ਹਾਂ ਬੱਚੇ ਸਮਾਜ ਦੀ ਪਨੀਰੀ ਹਨ ਅਤੇ ਜੇਕਰ ਗੁਰਬਾਣੀ ਦੀ ਖੁਰਾਕ ਅਤੇ ਧਾਰਮਿਕ ਸੰਸਕਾਰਾਂ ਦੀ ਵਾੜ ਦੇ ਕੇ ਬੱਚਿਆਂ ਦੀ ਪਰਵਰਿਸ਼ ਕੀਤੀ ਜਾਵੇ ਤਾਂ ਭਵਿੱਖ ਵਿਚ ਧਰਮੀ ਸਮਾਜ ਦੀ ਸਿਰਜਣਾ ਸੰਭਵ ਹੋ ਸਕਦੀ ਹੈ। ਇਹ ਕਾਰਜ ਮਾਤਾਵਾਂ ਹੀ ਕਰ ਸਕਦੀਆਂ ਹਨ। ਮਾਂ ਨੂੰ ਬੱਚੇ ਦਾ ਪਹਿਲਾ ਅਧਿਆਪਕ ਮੰਨਿਆ ਜਾਂਦਾ ਹੈ। ਬੱਚੇ ਦੀ ਸ਼ਖ਼ਸੀਅਤ ਮਾਤਾਵਾਂ ਦੁਆਰਾ ਬਚਪਨ ਵਿਚ ਦਿੱਤੇ ਸੰਸਕਾਰਾਂ ਉੱਪਰ ਨਿਰਭਰ ਕਰਦੀ ਹੈ। ਮਨੋਵਿਗਿਆਨੀ ਵੀ ਇਹ ਗੱਲ ਮੰਨਦੇ ਹਨ ਕਿ ਬਚਪਨ ਵਿਚ ਦਿੱਤੇ ਸੰਸਕਾਰਾਂ ਦਾ ਅਸਰ ਚਿਰਕਾਲ ਤਕ ਰਹਿੰਦਾ ਹੈ। ਅਸੀਂ ਜਦੋਂ ਪੁਰਾਤਨ ਸਿੱਖਾਂ ਦੇ ਉੱਚੇ, ਸੁੱਚੇ ਆਦਰਸ਼ਕ ਕਿਰਦਾਰ ਵੱਲ ਦੇਖਦੇ ਹਾਂ ਤਾਂ ਤੁਲਨਾਤਮਕ ਪੱਧਰ 'ਤੇ ਅੱਜ ਸਾਡੇ ਕਿਰਦਾਰ ਦੇ ਮੁਕਾਬਲੇ ਭਾਰੀ ਅੰਤਰ ਨਜ਼ਰ ਆਉਂਦਾ ਹੈ। ਹੁਣ ਜੇਕਰ ਅਸੀਂ ਇਸ ਅੰਤਰ ਦੇ ਕਾਰਨਾਂ ਨੂੰ ਤਲਾਸ਼ਣ ਦਾ ਯਤਨ ਕਰੀਏ ਤਾਂ ਇਸ ਪਿੱਛੇ ਪੁਰਾਤਨ ਮਾਤਾਵਾਂ ਦਾ ਆਪਣਾ ਗੁਰਸਿੱਖੀ ਕਿਰਦਾਰ ਅਤੇ ਆਪਣੇ ਬੱਚਿਆਂ ਨੂੰ ਦਿੱਤੀ ਜਾਂਦੀ ਗੁਰਮਤਿ ਦੀ ਗੁੜਤੀ ਮੁੱਖ ਕਾਰਨ ਨਜ਼ਰ ਆਵੇਗੀ।*

*ਪੁਰਾਤਨ ਮਾਤਾਵਾਂ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰ ਕੇ ਜਦੋਂ ਦੁੱਧ ਰਿੜਕਣ, ਆਟਾ ਗੁੰਨ੍ਹਣ ਲਗਦੀਆਂ ਤਾਂ ਗੁਰਬਾਣੀ ਦਾ ਪਾਠ ਅਰੰਭ ਕਰ ਲੈਂਦੀਆਂ ਅਤੇ ਅੰਨ ਪਾਣੀ ਤਿਆਰ ਕਰਦਿਆਂ ਨਿਤਨੇਮ ਸੰਪੂਰਨ ਕਰ ਲੈਂਦੀਆਂ ਸਨ। ਇਸ ਤਰ੍ਹਾਂ ਦਹੀਂ, ਲੱਸੀ, ਮੱਖਣ ਦੇ ਵਿਚ ਸੁਖਮਨੀ ਸਾਹਿਬ ਦੀ ਬਾਣੀ ਦਾ ਅੰਮ੍ਰਿਤ ਘੁਲ ਜਾਂਦਾ, ਆਟੇ ਵਿਚ ਜਪੁ ਬਾਣੀ ਦਾ ਰਸ ਗੁੰਨ੍ਹਿਆ ਜਾਂਦਾ। ਪੂਰੀ ਰਸੋਈ ਅੰਮ੍ਰਿਤ-ਮਈ ਬਣ ਜਾਂਦੀ। ਅਜਿਹਾ ਅੰਮ੍ਰਿਤ ਭੋਜਨ ਛਕ ਕੇ ਪੂਰੇ*

*ਪਰਵਾਰ ਦੀਆਂ ਰਗਾਂ ਅੰਦਰ ਧਰਮ ਦੀ ਰੌਂਅ ਚੱਲ ਪੈਂਦੀ। ਅਜਿਹੇ ਗੁਰਬਾਣੀ ਦੇ ਰਸ ਨਾਲ ਭਰਪੂਰ ਪਰਵਾਰਾਂ ਵਾਲਾ ਸਮਾਜ ਗੁਰੂ ਸਾਹਿਬਾਨ ਦੇ ਆਸ਼ਿਆਂ ਵਾਲਾ ਧਰਮੀ ਸਮਾਜ ਹੋ ਨਿਬੜਦਾ ਸੀ। ਅਜਿਹੇ ਸਮਾਜ ਅੰਦਰ ਦਸਾਂ ਨਹੁੰਆਂ ਦੀ ਕਿਰਤ ਨੂੰ ਸਤਿਕਾਰਿਆ ਜਾਂਦਾ ਅਤੇ ਪਾਪ ਦੀ ਕਮਾਈ ਨੂੰ ਗੁਰਬਾਣੀ ਦੀ ਪੰਕਤੀ* ***ਉਸੁ ਸੂਅਰ ਉਸੁ ਗਾਇ*** *ਅਨੁਸਾਰ ਹਰਾਮ ਸਮਝਿਆ ਜਾਂਦਾ ਸੀ। ਪੁਰਾਤਨ ਮਾਤਾਵਾਂ ਜਦੋਂ ਆਪਣੇ ਲਾਲਾਂ ਨੂੰ ਗੋਦ ਅੰਦਰ ਲੈ ਕੇ ਨਾਮ-ਬਾਣੀ ਦੀ ਗੁੜਤੀ ਦਿੰਦੀਆਂ ਤਾਂ ਅਜਿਹੀ ਪਰਵਰਿਸ਼ ਪਾ ਕੇ ਉੱਚੇ ਆਚਰਣ ਵਾਲੇ, ਨਾਮ-ਰਸੀਏ ਸਿੱਖ ਸਮਾਜ ਅੰਦਰ ਆਦਰਸ਼ਕ ਮਿਸਾਲ ਬਣ ਕੇ ਵਿਚਰਦੇ। ਇਨ੍ਹਾਂ ਧਰਮੀ ਮਾਤਾਵਾਂ ਦੀ ਨਿੱਘੀ ਪਰਵਿਰਸ਼ ਦੇ ਸਦਕਾ ਹੀ ਧਰਮ ਹੇਤ ਸੀਸ ਦੇਣ ਵਾਲੇ, ਬੰਦ-ਬੰਦ ਕਟਾਉਣ ਵਾਲੇ, ਖੋਪਰੀਆਂ ਲਹਾਉਣ ਵਾਲੇ, ਚਰਖੀਆਂ 'ਤੇ ਚੜ੍ਹਨ ਵਾਲੇ, ਆਰਿਆਂ ਨਾਲ ਚੀਰੇ ਜਾਣ ਵਾਲੇ, ਸਿੱਖੀ ਕੇਸਾਂ ਸੁਆਸਾਂ ਸੰਗ ਨਿਭਾਉਣ ਵਾਲੇ ਧਰਮੀ ਜਿਊੜੇ ਨਿੱਤ ਦੀ ਅਰਦਾਸ ਵਿਚ ਯਾਦ ਕੀਤੇ ਜਾਂਦੇ ਹਨ।*

*ਅੱਜ ਜੇਕਰ ਗੁਰੂ ਸਾਹਿਬਾਨ ਦੇ ਆਦਰਸ਼ਾਂ ਵਾਲਾ ਸਮਾਜ ਸਿਰਜਣਾ ਹੈ ਤਾਂ ਅਜੋਕੀਆਂ ਮਾਤਾਵਾਂ ਨੂੰ ਬੀਬੀ ਭਾਨੀ ਜੀ ਵਾਲੇ ਉੱਚ ਆਦਰਸ਼ ਦੀਆਂ ਧਾਰਨੀ ਹੋ ਕੇ ਗੁਰੂ ਸਾਹਿਬਾਨ ਦੇ ਵਾਰਸਾਂ ਆਪਣੇ ਪੁੱਤਰਾਂ ਨੂੰ ਇਹ ਅਸੀਸਾਂ ਦੇਣੀਆਂ ਪੈਣਗੀਆਂ ਕਿ* ***ਹੇ ਪੁੱਤਰ! ਤੈਨੂੰ ਮਾਂ ਦੀ ਇਹ ਅਸੀਸ ਹੈ- ਤੈਨੂੰ ਪਰਮਾਤਮਾ ਅੱਖ ਝਮਕਣ ਜਿਤਨੇ ਸਮੇਂ ਲਈ ਭੀ ਨਾਂਹ ਭੁੱਲੇ, ਤੂੰ ਜਗਤ ਦੇ ਮਾਲਕ ਪ੍ਰਭੂ ਦਾ ਨਾਮ ਜਪਦਾ ਰਹੁ। . . . ਹੇ ਪੁੱਤਰ! ਸਤਿਗੁਰੂ ਤੇਰੇ ਉੱਤੇ ਦਇਆਵਾਨ ਰਹੇ, ਗੁਰੂ ਨਾਲ ਤੇਰਾ ਪਿਆਰ ਬਣਿਆ ਰਹੇ। . . . ਹੇ ਪੁੱਤਰ! ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਸਦਾ ਪੀਂਦਾ ਰਹੁ, ਸਦਾ ਲਈ ਤੇਰਾ ਉੱਚਾ ਆਤਮਕ ਜੀਵਨ ਬਣਿਆ ਰਹੇ।*** *ਜੇਕਰ ਬਚਪਨ ਵਿਚ ਹੀ ਬੱਚਿਆਂ ਦੇ ਦੁਆਲੇ ਅਜਿਹੀਆਂ ਅਸੀਸਾਂ ਦਾ ਚੌਗਿਰਦਾ ਸਿਰਜਿਆ ਜਾਵੇ ਤਾਂ ਯਕੀਨਨ ਬੱਚੇ ਵੱਡੇ ਹੋ ਕੇ ਗੁਰਮਤਿ ਰਹਿਣੀ ਦੇ ਧਾਰਨੀ, ਗੁਰੂ-ਘਰ ਦੇ ਪ੍ਰੇਮੀ ਅਤੇ ਉੱਚੇ ਆਦਰਸ਼ਾਂ ਦੇ ਮਾਲਕ ਬਣਨਗੇ।*

*ਸਾਨੂੰ ਲੋੜ ਹੈ ਕਿ ਸਿੱਖ ਮਾਤਾਵਾਂ ਸਿੱਖੀ ਦੇ ਪ੍ਰਚਾਰ ਅਤੇ ਆਦਰਸ਼ਕ ਸਮਾਜ ਦੀ ਘਾੜਤ ਲਈ ਇਕ ਲਹਿਰ ਬਣ ਕੇ ਸਾਹਮਣੇ ਆਉਣ। ਆਪ ਮਾਤਾ ਭਾਗੋ ਜੀ, ਬੀਬੀ ਭਾਨੀ ਜੀ ਦੀਆਂ ਵਾਰਸ ਬਣ ਕੇ ਆਪਣੇ ਬੱਚਿਆਂ ਨੂੰ ਆਪਣੇ ਅਮੀਰ ਗੁਰਮਤਿ ਵਿਰਸੇ ਨਾਲ ਜੋੜਨ। ਜਿਨ੍ਹਾਂ ਬੱਚਿਆਂ ਨੂੰ ਮਾਤਾਵਾਂ ਆਪਣੀ ਨਿੱਘੀ ਗੋਦ ਵਿਚ ਲੈ ਕੇ ਗੁਰਬਾਣੀ ਪੜ੍ਹਨ, ਉੱਚੇ ਆਚਰਣ ਦੀ ਸਿੱਖਿਆ ਦੇਣ, ਸਾਹਿਬਜ਼ਾਦਿਆਂ ਦੀਆਂ ਸ਼ਹਾਦਤਾਂ ਦੇ ਸਾਕੇ ਸੁਣਾਉਣ, ਭਾਈ ਮਨੀ ਸਿੰਘ, ਭਾਈ ਤਾਰੂ ਸਿੰਘ ਜੀ ਦੀਆਂ ਲਾਸਾਨੀ ਸ਼ਹਾਦਤਾਂ ਦਾ ਇਤਿਹਾਸ ਸੁਣਾਉਣ ਤਾਂ ਵੱਡੇ ਹੋ ਕੇ ਇਨ੍ਹਾਂ ਬੱਚਿਆਂ ਦੇ ਸਿਰਾਂ ਉੱਪਰ ਕਦੇ ਕੈਂਚੀਆਂ ਨਹੀਂ ਚੱਲ ਸਕਦੀਆਂ। ਅਜਿਹੀ ਪਰਵਰਿਸ਼ ਪਾ ਕੇ ਇਹ ਬੱਚੇ ਪਤਿਤਪੁਣਾ, ਨਸ਼ਾ, ਭਰੂਣ ਹੱਤਿਆ, ਦਹੇਜ਼ ਪ੍ਰਥਾ, ਫੈਸ਼ਨਪ੍ਰਸਤੀ ਆਦਿ ਵਰਗੀਆਂ ਅਨੇਕਾਂ ਅਲਾਮਤਾਂ ਅਤੇ ਸਮਾਜਿਕ ਬੁਰਾਈਆਂ ਤੋਂ ਮੁਕਤ ਆਦਰਸ਼ਕ ਸਮਾਜ ਦੀ ਸਿਰਜਣਾ ਕਰਨ ਦੇ ਸਮਰੱਥ ਹੋ ਸਕਦੇ ਹਨ। ਅੱਜ ਸਮਾਜ ਅੰਦਰ ਪ੍ਰਚਲਿਤ ਲੱਚਰਤਾ ਵਿੱਚੋਂ ਕੱਢ ਕੇ ਬੱਚਿਆਂ ਨੂੰ ਸਾਹਿਬਜ਼ਾਦਿਆਂ ਦੇ ਵਾਰਸ ਬਣਾਉਣਾ ਮਾਤਾਵਾਂ ਦੇ ਹੱਥ ਵਸ ਹੈ। ਮਾਤਾਵਾਂ ਹੀ ਆਪਣੇ ਬੱਚੇ ਦਾ ਗੁਰਸਿੱਖੀ ਵਾਲਾ ਕਿਰਦਾਰ ਘੜਨ ਲਈ ਸਮਰੱਥ ਹਨ।* ■

# ਅੰਕ ਆਰਸੀ

ਗੁਰਮਤਿ ਪ੍ਰਕਾਸ਼ ਦੇ ਹਥਲੇ ਮਾਰਚ ਅੰਕ ਵਿਚ ਸਭ ਤੋਂ ਪਹਿਲਾਂ ਦਸਵੇਂ ਪਾਤਸ਼ਾਹ, ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਸੰਬੰਧਿਤ ਡਾ. ਸਰਬਜੀਤ ਕੌਰ ਦਾ ਲੇਖ 'ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਦਾ ਮਿਸ਼ਨ' ਵੱਖ-ਵੱਖ ਸਥਾਪਿਤ ਵਿਦਵਾਨਾਂ ਦੀਆਂ ਟਿੱਪਣੀਆਂ ਦੇ ਆਧਾਰ 'ਤੇ ਲਿਖਿਆ ਗਿਆ ਹੈ ਜੋ ਕਿ ਗੁਰੂ ਜੀ ਦੇ ਜੀਵਨ ਕਾਰਜਾਂ ਦੇ ਸਿਧਾਂਤਕ ਮਾਡਲ ਨੂੰ ਪੇਸ਼ ਕਰਦਾ ਹੈ।

ਦੂਜਾ ਲੇਖ ਡਾ. ਜਸਕਿਰਨ ਕੌਰ ਕ੍ਰਿਤ 'ਭਗਤ ਧੰਨਾ ਜੀ: ਬਾਣੀ ਅਤੇ ਵਿਚਾਰਧਾਰਾ' ਹੈ ਜੋ ਕਿ ਭਗਤ ਧੰਨਾ ਜੀ ਦੇ ਜੀਵਨ ਤੇ ਉਨ੍ਹਾਂ ਦੀ ਬਾਣੀ ਬਾਰੇ ਲਿਖਿਆ ਗਿਆ ਹੈ। ਇਸ ਲੇਖ ਵਿਚ ਭਗਤ ਜੀ ਦੁਆਰਾ ਨਿਰਛਲ ਤੇ ਨਿਰਕਪਟ ਹੋ ਕੇ ਕੀਤੀ ਗਈ ਭਗਤੀ ਤੇ ਅਕਾਲ ਪੁਰਖ ਤਕ ਪੁੱਜਣ ਦੇ ਅਮਲੀ ਕਾਰਜ ਨੂੰ ਅਧਿਐਨ ਦਾ ਵਿਸ਼ਾ ਬਣਾਇਆ ਗਿਆ ਹੈ।

'ਜਾਪੁ ਸਾਹਿਬ' ਦਸਮ ਪਾਤਸ਼ਾਹ ਦੀ ਬਹੁਤ ਹੀ ਮਹੱਤਵਪੂਰਨ ਬਾਣੀ ਹੈ। ਇਹ ਜਿੱਥੇ ਅਧਿਆਤਮਕ ਦ੍ਰਿਸ਼ਟੀਕੋਣ ਤੋਂ ਆਪਣਾ ਮਹੱਤਵ ਰੱਖਦੀ ਹੈ, ਉੱਥੇ ਇਸ ਅੰਦਰਲੀਆਂ ਬੀਰ ਰਸੀ ਸੁਰਾਂ, ਭਾਸ਼ਾ, ਸ਼ੈਲੀ ਅਤੇ ਅਲੰਕਾਰਾਂ ਦੀ ਵਰਤੋਂ ਅਧਿਆਤਮਕ ਅਨੁਭਵ ਨੂੰ ਸਿਖਰ ਪ੍ਰਦਾਨ ਕਰਦੀ ਹੈ। ਇਸ ਬਾਣੀ ਵਿਚਲੇ ਅਨਹਦ ਜਾਪ ਅਤੇ ਸਿਮਰਨ ਦੀ ਨਿਰੰਤਰਤਾ ਨੂੰ ਪੇਸ਼ ਕਰਨ ਵਾਲਾ ਪ੍ਰਿੰ. ਰਾਮ ਸਿੰਘ ਦਾ ਲੇਖ 'ਸਿਮਰਨ ਦਾ ਅਨੂਠਾ ਪ੍ਰਵਾਹ: ਜਾਪੁ ਸਾਹਿਬ' ਸ਼ਾਮਲ ਕੀਤਾ ਹੈ।

ਗੁਰਬਾਣੀ ਅਤੇ ਸੰਗੀਤ ਕਲਾ ਦਾ ਗਹਿਰਾ ਸੁਮੇਲ ਹੈ। ਗੁਰਮਤਿ ਸੰਗੀਤ ਮਨ ਵਿਚ ਚੰਚਲਤਾ ਪੈਦਾ ਕਰਨ ਦੀ ਥਾਵੇਂ ਅਧਿਆਤਮਕ ਅਨੁਭਵ ਦੀ ਤਰਜਮਾਨੀ ਕਰਦਾ ਹੈ ਜੋ ਕਿ ਮਨੁੱਖ ਨੂੰ ਸਿੱਧਾ ਪਰਮਾਤਮਾ ਨਾਲ ਜੋੜਦਾ ਹੈ। ਗੁਰੂ-ਘਰ ਵਿਚ ਸੰਗੀਤਕਾਰਾਂ- ਰਬਾਬੀਆਂ, ਕੀਰਤਨੀਆਂ, ਢਾਡੀਆਂ ਦਾ ਵਿਸ਼ੇਸ਼ ਸਥਾਨ ਹੈ ਪਰੰਤੂ ਇਸ ਦੀ ਸ਼ੁਰੂਆਤ ਸਭ ਤੋਂ ਪਹਿਲਾਂ ਗੁਰੂ ਨਾਨਕ ਸਾਹਿਬ ਦੇ ਅਧਿਆਤਮਕ ਸਾਥੀ ਭਾਈ ਮਰਦਾਨਾ ਜੀ ਤੋਂ ਹੁੰਦੀ ਹੈ। ਸ. ਸਿਮਰਜੀਤ ਸਿੰਘ ਦਾ ਲੇਖ 'ਗੁਰਬਾਣੀ ਦਾ ਸਭ ਤੋਂ ਪਹਿਲਾ ਸੰਗੀਤਕਾਰ: ਭਾਈ ਮਰਦਾਨਾ ਜੀ' ਇਸ ਪ੍ਰਸੰਗ ਵਿਚ ਵਿਸ਼ੇਸ਼ ਰੂਪ 'ਚ ਪੜ੍ਹਨ ਵਾਚਨ ਯੋਗ ਲੇਖ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਸਥਾਪਿਤ ਸਿੱਖ ਜਜ਼ਬੇ ਤੇ ਸੂਰਮਗਤੀ ਨੂੰ ਵਿਹਾਰਕ ਰੂਪ ਵਿਚ ਪੇਸ਼ ਕਰਨ ਲਈ ਹੋਲੀ ਤੋਂ ਹੋਲਾ ਮਹੱਲਾ ਬਣਾਉਣ ਤੇ ਇਸ ਨਾਲ ਜੁੜੇ ਪਰੰਪਰਿਕਤਾ ਦੇ ਸੁਮੇਲ ਵਿੱਚੋਂ ਪੈਦਾ ਹੋਏ ਨਵੇਂ ਯੁੱਗ ਦੀ ਪ੍ਰਸੰਗਿਕਤਾ ਤੇ ਜੁਝਾਰੂਪਨ ਦੇ ਸਿਧਾਂਤਕ ਪਰਿਪੇਖ ਨੂੰ ਦਰਸਾਉਣ ਵਾਲਾ ਲੇਖ 'ਹੋਲਾ ਮਹੱਲਾ: ਅਜੋਕੇ ਯੁੱਗ ਦੇ ਸਨਮੁਖ' ਸ. ਵਿਕਰਮਜੀਤ ਸਿੰਘ ਤਿਹਾੜਾ ਵੱਲੋਂ ਲਿਖਿਆ ਗਿਆ ਹੈ।

ਇਸ ਉਪਰੰਤ ਅਗਲਾ ਲੇਖ 'ਮਾਤਾ ਸੁੰਦਰੀ ਜੀ' ਡਾ. ਹਰਪ੍ਰੀਤ ਕੌਰ ਦਾ

ਲਿਖਿਆ ਹੈ ਜੋ ਕਿ ਮਾਤਾ ਜੀ ਦੇ ਪਾਏ ਸਿੱਖ ਪੰਥ ਦੇ ਵਿਕਾਸ, ਪ੍ਰਸਾਰ ਤੇ ਇੱਕਜੁਟਤਾ ਸੰਬੰਧੀ ਪੰਥਕ ਕਾਰਜਾਂ ਤੇ ਯੋਗਦਾਨ 'ਤੇ ਰੋਸ਼ਨੀ ਪਾਉਂਦਾ ਬੇਹੱਦ ਪ੍ਰੇਰਨਾਤਮਕ ਲੇਖ ਹੈ।

ਅਗਲਾ ਲੇਖ 'ਭਾਈ ਜੈ ਸਿੰਘ ਖਲਕਟ ਜਿਨ੍ਹਾਂ ਸਿੰਘਾਂ ਨੇ ਪੁੱਠੀਆਂ ਖੱਲਾਂ ਲੁਹਾਈਆਂ' ਵਿਸ਼ੇਸ਼ ਰੂਪ ਵਿਚ ਪ੍ਰੋ. ਕਿਰਪਾਲ ਸਿੰਘ ਬਡੂੰਗਰ, ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਇਤਿਹਾਸਿਕ ਲੇਖ ਹੈ ਜਿਹੜਾ ਕਿ ਸਿੱਖ ਧਰਮ ਦੇ ਉਸ ਮਹਾਨ ਸ਼ਹੀਦ ਦੇ ਜੀਵਨ 'ਤੇ ਝਾਤ ਪਵਾਉਂਦਾ ਹੈ, ਜਿਸ ਨੇ ਧਰਮ ਦੀ ਖਾਤਰ ਆਪਣੀ ਪੁੱਠੀ ਖੱਲ ਲੁਹਾ ਸਿੱਖੀ ਸਿੱਦਕ ਨਿਭਾਇਆ। ਅੱਜ ਦੀ ਪੀੜੀ ਜੋ ਬਿਨਾ ਵਜ੍ਹਾ ਹੀ ਪਤਿਤਪੁਣੇ ਅਤੇ ਨਸ਼ਿਆਂ ਦੀ ਸ਼ਿਕਾਰ ਹੋ ਰਹੀ ਹੈ ਉਨ੍ਹਾਂ ਨੂੰ ਅਜਿਹੇ ਦ੍ਰਿੜ੍ਹ ਧਰਮੀਂ ਸਿੰਘਾਂ ਦੇ ਜੀਵਨ ਤੋਂ ਪ੍ਰੇਰਨਾ ਲੈਣ ਦੀ ਲੋੜ ਹੈ।

'ਨਿਰਭਉ ਹੋਇਓ ਭਇਆ ਨਿਹੰਗਾ' ਕ੍ਰਿਤ ਸ੍ਰੀ ਰਮੇਸ਼ ਬੱਗਾ ਚੋਹਲਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੁਆਰਾ ਸਜਾਏ ਗਏ ਨਿਹੰਗ ਸਿੰਘਾਂ ਦੇ ਉੱਚੇ-ਸੁੱਚੇ ਜੀਵਨ, ਕਿਰਦਾਰ ਤੇ ਪੰਥ ਵਿਚਲੀ ਇਨ੍ਹਾਂ ਦੀ ਭੂਮਿਕਾ ਨੂੰ ਦਰਸਾਉਂਦਾ ਹੈ।

'ਮਹਾਰਾਜਾ ਰਣਜੀਤ ਸਿੰਘ ਦੀ ਪੰਥਕ ਸੋਚ' ਲੇਖ ਸ. ਹਰਭਜਨ ਸਿੰਘ ਦੁਆਰਾ ਲਿਖਿਆ ਗਿਆ ਹੈ ਜੋ ਕਿ ਉਨ੍ਹਾਂ ਦੀ ਸਮਾਨਤਾ ਭਰਪੂਰ ਪੰਥਕ ਸੋਚ 'ਤੇ ਦ੍ਰਿਸ਼ਟੀ ਪਾਉਂਦਾ ਹੈ। ਡਾ. ਮਨਜੀਤ ਕੌਰ ਦਾ ਲਿਖਿਆ ਹੋਇਆ ਲੇਖ 'ਮਾਂ ਦੇ ਦੁਲਾਰਿਆਂ ਵਿਚ ਧਰਮ ਦਾ ਪਿਆਰ' ਅਜੋਕੀਆਂ ਮਾਤਾਵਾਂ ਲਈ ਪ੍ਰੇਰਣਾ ਸਰੋਤ ਹੈ ਜੋ ਸਮਕਾਲੀ ਪ੍ਰਸਥਿਤੀਆਂ ਵਿਚ ਆਪਣੀ ਵਿਸ਼ੇਸ਼ ਪ੍ਰਸੰਗਿਕਤਾ ਰੱਖਦਾ ਹੈ। ਜੇਕਰ ਹਰੇਕ ਮਾਤਾ ਇਸ ਲੇਖ ਤੋਂ ਪ੍ਰੇਰਣਾ ਲੈ ਕੇ ਬੱਚਿਆਂ ਪ੍ਰਤੀ ਆਪਣੇ ਧਾਰਮਿਕ ਫਰਜ਼ਾਂ ਦੀ ਪਛਾਣ ਕਰਦਿਆਂ ਆਪਣੇ ਬੱਚਿਆਂ ਨੂੰ ਧਰਮ ਦੀ ਸਿੱਖਿਆ ਦੇਵੇ ਤਾਂ ਅਵੱਸ਼ ਹੀ ਧਰਮੀ ਸਮਾਜ ਦੀ ਸਿਰਜਣਾ ਹੋ ਸਕੇਗੀ। ਗੁਰਮਤਿ ਦ੍ਰਿਸ਼ਟੀਕੋਣ ਤੋਂ ਇਸਤਰੀ ਦੇ ਸਤਿਕਾਰ ਵਾਤਾਵਰਨ ਦੀ ਅਪਵਿੱਤਰਤਾ ਦੀ ਸਮੱਸਿਆ ਤੇ ਸਮਾਧਾਨ ਬਾਰੇ ਜਾਣਕਾਰੀ ਪਾਉਂਦੇ ਕ੍ਰਮਵਾਰ ਬੀਬੀ ਪ੍ਰਕਾਸ਼ ਕੌਰ ਅਤੇ ਡਾ. ਇੰਦਰਜੀਤ ਸਿੰਘ ਵਾਸੂ ਦੇ ਵੱਖ-ਵੱਖ ਲੇਖ ਸ਼ਾਮਲ ਕੀਤੇ ਹਨ। ਇਸ ਤੋਂ ਅੱਗੇ ਗਿ. ਦਿੱਤ ਸਿੰਘ ਰਚਿਤ 'ਕ੍ਰੋਧ ਦਾ ਫਲ' ਤੇ 'ਕਰੋਧ ਦਾ ਦਾਰੂ' ਵੀ ਪੜ੍ਹਨਯੋਗ ਹਨ। ਇਸ ਉਪਰੰਤ ਇਕ ਹੋਰ ਲੇਖ 'ਮਨੁੱਖੀ ਸੇਵਾ ਦੀ ਆਦਰਸ਼ਕ ਮਿਸਾਲ ਬੀਬੀ ਭਾਨੀ ਨੇਤਰਹੀਣ ਕੰਨਿਆ ਵਿਦਿਆਲਾ' ਪਾਠਕਾਂ ਦੇ ਦ੍ਰਿਸ਼ਟੀਗੋਚਰ ਕੀਤਾ ਹੈ।

ਮਹੀਨੇਵਾਰ ਕਾਲਮ **'ਗਾਗਰ 'ਚ ਸਾਗਰ'**, **'ਗੁਰਮਤਿ ਸਾਹਿਤ ਦੇ ਰੂ-ਬਰੂ'**, **'ਅੰਤਰਰਾਸ਼ਟਰੀ ਸਿੱਖ ਬਿਰਤਾਂਤ'**, **'ਜੰਗਨਾਮਾ'** ਆਦਿ ਨੂੰ ਪਹਿਲਾਂ ਵਾਂਗ ਹੀ ਨਿਰੰਤਰ ਪ੍ਰਕਾਸ਼ਿਤ ਕੀਤਾ ਗਿਆ ਹੈ। ਇਸ ਤੋਂ ਇਲਾਵਾ ਕੁਝ ਕਵਿਤਾਵਾਂ ਨੂੰ ਵੀ ਸ਼ਾਮਲ ਕੀਤਾ ਗਿਆ ਹੈ।

ਸਾਡੀ ਆਸ ਹੈ ਕਿ ਗੁਰਮਤਿ ਪ੍ਰਕਾਸ਼ ਦੇ ਪਾਠਕ-ਜਨ ਹਥਲੇ ਅੰਕ ਤੋਂ ਭਰਪੂਰ ਜਾਣਕਾਰੀ ਅਤੇ ਲਾਹਾ ਪ੍ਰਾਪਤ ਕਰਨਗੇ।

*-ਸੰਪਾਦਕ*

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਦਾ ਮਿਸ਼ਨ

*-ਡਾ. ਸਰਬਜੀਤ ਕੌਰ**

ਸਿੱਖ ਧਰਮ ਅੰਦਰ ਦੋ ਵੱਡੇ ਪਰਿਵਰਤਨ ਮੰਨੇ ਜਾਂਦੇ ਹਨ। ਪਹਿਲਾ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਨਾਲ ਅਤੇ ਦੂਜਾ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਨਾਲ। ਇਹ ਤੱਥ ਬੜਾ ਸਪਸ਼ਟ ਹੈ ਕਿ ਸਾਰੇ ਗੁਰੂ ਸਾਹਿਬਾਨ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਨੂੰ ਵਿਸਥਾਰ ਦਿੱਤਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਚਿੰਤਨ, ਬੁੱਧੀਮਾਨ, ਦਾਰਸ਼ਨਿਕ, ਅਝੁੱਕ ਅਤੇ ਅਡੋਲ, ਯੋਧੇ ਅਤੇ ਜਰਨੈਲ ਰੂਪ ਵਿਚ, ਲੋਕ ਰਾਜ ਦਾ ਪ੍ਰੇਮੀ ਅਤੇ ਕੌਮ ਦੇ ਉਸਰਈਆ ਆਦਿ ਗੁਣਾਂ ਕਾਰਨ ਪੂਰਵਕਾਲੀ ਪਰੰਪਰਾ ਨੂੰ ਸਿਖਰਤਾ ਪ੍ਰਦਾਨ ਕੀਤੀ।

ਧਰਮ ਪ੍ਰਤੀ, ਉਨ੍ਹਾਂ ਵੱਲੋਂ ਚੁੱਕਿਆ ਹਰ ਕਦਮ ਦਾ ਸੁਭਾਅ ਕ੍ਰਾਂਤੀਕਾਰੀ ਸੀ। ਗੁਰੂ ਜੀ ਦੇ ਸਾਹਮਣੇ ਸੱਚੇ ਵਿਅਕਤੀਆਂ ਦੀ ਰੱਖਿਆ ਅਤੇ ਜਾਲਮਾਂ ਦੇ ਨਾਸ਼ ਕਰਨ ਦਾ ਮਿਸ਼ਨ ਸੀ। ਉਨ੍ਹਾਂ ਨੂੰ ਆਤਮਿਕ ਅਤੇ ਮਾਨਸਿਕ ਤੌਰ ’ਤੇ ਉੱਚਿਆਂ ਕਰਨ ਦੇ, ਪਹਿਲੇ ਗੁਰੂ ਸਾਹਿਬਾਨ ਨੇ ਅਣਥੱਕ ਕੋਸ਼ਿਸ਼ਾਂ ਕੀਤੀਆਂ। ਹੁਣ ਇਸ ਯਤਨ ਵਿਚ ਉਹ ਮੁਹਿੰਮ ਵੀ ਸ਼ਾਮਲ ਕੀਤੀ ਗਈ ਜਿਸ ਨੇ ਮੁਗ਼ਲ ਸਰਕਾਰ ਦੀ ਜਾਲਮਤਾ ਨਾਲ ਟੱਕਰ ਲੈਣੀ ਸੀ। ਗੁਰੂ ਸਾਹਿਬ ਨੇ ਆਪਣੇ ਮਿਸ਼ਨ ਬਾਰੇ ਬੜਾ ਸਪਸ਼ਟ ਫੁਰਮਾਇਆ ਹੈ:

*ਹਮ ਇਹ ਕਾਜ ਜਗਤ ਮੋ ਆਏ॥*
*ਧਰਮ ਹੇਤ ਗੁਰਦੇਵ ਪਠਾਏ॥ . . .*
*ਧਰਮ ਚਲਾਵਨ ਸੰਤ ਉਬਾਰਨ*
*ਦੁਸਟ ਸਭਨ ਕੋ ਮੂਲ ਉਪਾਰਨ॥* *(ਬਚਿਤ੍ਰ ਨਾਟਕ)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਭਗਤੀ ਤੇ ਸ਼ਕਤੀ ਦੇ ਸੁਮੇਲ ਬਾਰੇ ਦੀਵਾਨ ਸਿੰਘ ਲਿਖਦੇ ਹਨ: “ਮੇਰੇ ਵਿਚਾਰ ਵਿਚ ਗੱਲ ਭਗਤੀ ਤੇ ਸ਼ਕਤੀ ਦੇ ਸੁਮੇਲ ਦੀ ਨਹੀਂ, ਭਗਤੀ ਵਿਚ ਸ਼ਕਤੀ ਦਾ ਵਾਧਾ ਕਰਨ ਦੀ ਹੈ ਜਾਂ ਇਉਂ ਕਹਿਣਾ ਵਧੇਰੇ ਉੱਚਿਤ ਹੈ ਕਿ ਭਗਤੀ ਵਿੱਚੋਂ ਸ਼ਕਤੀ ਦਾ ਵਿਕਾਸ ਤੇ ਨਿਰਮਾਣ ਕਰਨ ਦੀ ਹੈ। ਭਗਤੀ ਸਿੱਖ ਧਰਮ ਦੀ ਮੂਲ ਸੱਚਾਈ ਹੈ। ਇਹ ਸਿੱਖ ਧਰਮ ਦੀ ਬੁਨਿਆਦੀ ਆਧਾਰਸ਼ਿਲ੍ਹਾ ਮੰਨੀ ਜਾ ਸਕਦੀ ਹੈ। ਭਾਰਤ ਵਿਚ ਤੇਰ੍ਹਵੀਂ-ਚੌਦਵੀਂ ਸਦੀ ਵਿਚ ਜੋ ਯੁੱਗ-ਪਲਟਾਊ ਭਗਤੀ ਲਹਿਰ ਯੂਰਪ ਦੀਆਂ Reformation ਤੇ Renaissance ਦੋ ਪ੍ਰਸਿੱਧ ਧਾਰਮਿਕ ਤਥਾ ਸੱਭਿਆਚਾਰਕ ਜਾਗ੍ਰਤੀ ਦੀਆਂ ਲਹਿਰਾਂ ਦੇ ਸਮਾਨੰਤਰ ਪੈਦਾ ਹੋਈ, ਇਸ ਧਰਮ ਉੱਤੇ ਵੱਡੇ ਅੰਦੋਲਨ ਦੀ ਸਭ ਤੋਂ ਪ੍ਰਭਾਵਸ਼ਾਲੀ ਤੇ ਕ੍ਰਾਂਤੀਕਾਰੀ

**ਪਿੰਡ ਤੇ ਡਾਕ: ਸੰਤ ਨਗਰ, ਜ਼ਿਲ੍ਹਾ ਸਿਰਸਾ। ਮੋ: +੯੧੯੪੭੯੬-੫੮੪੯੩*

ਅਭਿਵਿਅਕਤੀ ਸੀ"।[੨]

ਭਗਤੀ ਤੇ ਸ਼ਕਤੀ ਦੇ ਸਰੂਪਾਂ ਬਾਰੇ ਡਾ. ਜਸਬੀਰ ਸਿੰਘ ਦਾ ਵਿਚਾਰ ਹੈ: "ਇਹਨਾਂ ਵਿਚ ਸਦੀਵੀ ਵਿਰੋਧ ਹੈ ਤੇ ਸਦੀਵੀ ਏਕਤਾ ਵੀ। ਇਹ ਵਿਰੋਧ ਇਸ ਕਿਸਮ ਦਾ ਹੈ ਕਿ ਇਕ ਧਿਰ ਦੇ ਖਾਤਮੇ ਨਾਲ ਦੂਸਰੀ ਧਿਰ ਵੀ ਸ੍ਵੈ-ਘਾਤਕ ਸਿੱਧ ਹੁੰਦੀ ਹੈ। ਇਹ ਏਕਤਾ ਅਜਿਹੀ ਹੈ ਜੋ ਦੋਹਾਂ ਦੇ ਪਰਸਪਰ ਵਿਰੋਧ ਨਾਲ ਹੀ ਕਾਇਮ ਰਹਿੰਦੀ ਹੈ। ਭਗਤੀ ਨਾਲੋਂ ਟੁੱਟ ਕੇ ਸ਼ਕਤੀ ਦਿਸ਼ਾਹੀਣ ਹੋ ਜਾਂਦੀ ਹੈ, ਇਉਂ ਮਨੁੱਖ ਵਿਚ ਰਾਖਸ਼ਸ ਬਿਰਤੀ ਤੇ ਸਮਾਜ ਵਿਚ ਤਾਨਾਸ਼ਾਹੀ ਜਨਮ ਲੈਂਦੀ ਹੈ। ਸ਼ਕਤੀ ਨਾਲੋਂ ਟੁੱਟ ਕੇ ਭਗਤੀ ਸ਼ੂਨਵਾਦੀ ਹੋ ਜਾਂਦੀ ਹੈ। ਸ਼ਕਤੀ ਨਾਲੋਂ ਵਿਯੋਗੀ ਭਗਤੀ ਆਪਣੇ ਬਚਾਓ ਆਪ ਵੀ ਕਰਨ ਦੇ ਸਮਰਥ ਨਹੀਂ ਰਹਿੰਦੀ। ਇਹ ਦਰਿਆ ਦੇ ਦੋ ਕੰਢਿਆਂ ਵਾਂਗ ਹੈ, ਜਿਨ੍ਹਾਂ ਵਿਚਕਾਰ ਜੀਵਨ ਰੌਂ ਵਹਿੰਦੀ ਹੈ। ਦਰਿਆ ਰੂਪੀ ਜੀਵਨ ਰੌਂ ਲਈ ਦੋਹਾਂ ਕੰਢਿਆਂ, ਯਾਨੀ ਮੀਰੀ ਤੇ ਪੀਰੀ, ਦੀ ਸਾਪੇਖਿਕ ਭਿੰਨਤਾ ਲਾਜ਼ਮੀ ਹੈ। ਇਸ ਏਕਤਾ ਭਿੰਨਤਾ ਦੇ ਆਧਾਰ 'ਤੇ ਦੋਹਾਂ ਦਾ ਇਕ ਨਵਾਂ ਸੰਤੁਲਨ ਸਿੱਖ ਮਤ ਨੇ ਰੂਪਮਾਨ ਕੀਤਾ ਹੈ।[੩]

ਗੁਰੂ ਸਾਹਿਬ ਨੇ ਆਪਣੇ ਮਿਸ਼ਨ ਦੀ ਪੂਰਤੀ ਹਿੱਤ ਲੋਕਾਂ ਦੀ ਮਾਨਸਿਕਤਾ ਨੂੰ ਟੁੰਬਿਆ। ਪਾਰਖੂ ਦ੍ਰਿਸ਼ਟੀ ਕਾਰਨ ਉਨ੍ਹਾਂ ਭਾਂਪ ਲਿਆ ਸੀ ਕਿ ਹਿੰਦੂ ਨਸਲ ਬੁਜਦਿਲੀ ਕਾਰਨ ਅਹਿੰਸਾਵਾਦੀ ਸੀ। ਗੋਕਲ ਚੰਦ ਨਾਰੰਗ ਇਸ ਹਿੰਦੂ ਧਰਮ ਬਾਰੇ ਲਿਖਦੇ ਹਨ: "ਉਨ੍ਹਾਂ ਕੋਲ ਰਾਸ਼ਟਰ ਭਾਵਨਾ ਨਹੀਂ ਸੀ।[੪]

ਜ਼ੁਲਮ ਨਾਲ ਟੱਕਰ ਅਤੇ ਖਾਲਸੇ ਦੀ ਸਿਰਜਣਾ ਅਜਿਹੇ ਉਸਾਰੂ ਰੂਪ ਸਨ ਜਿਨ੍ਹਾਂ ਨੇ ਭਵਿੱਖ ਲਈ ਨਵੇਂ ਪ੍ਰਤੀਮਾਨ ਸਥਾਪਿਤ ਕੀਤੇ। ਇਨ੍ਹਾਂ ਨਵੇਂ ਪ੍ਰਤੀਮਾਨਾਂ ਦੇ ਸੁਨਹਿਰੇ ਭਵਿੱਖ ਬਾਰੇ ਡਾ. ਅਮਰਜੀਤ ਸਿੰਘ ਲਿਖਦੇ ਹਨ "ਭਾਰਤੀ ਇਤਿਹਾਸ, ਚਿੰਤਨ ਅਤੇ ਚੇਤਨਾ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਮੂਲੀਅਤ ਨਾਲ ਜਿਹੜਾ ਨਵਾਂ ਅਧਿਆਇ ਸ਼ੁਰੂ ਹੋਇਆ ਸੀ, ਉਸ ਨੇ ਸਮੁੱਚੇ ਹਿੰਦੁਸਤਾਨ ਦੀ ਹੋਣੀ ਨੂੰ ਨਵੇਂ ਕਾਲ ਨਾਲ ਜੋੜ ਦਿੱਤਾ ਸੀ। ਗੁਰੂ ਸਾਹਿਬ ਦੀ ਰਚਨਾਤਮਕ ਸ਼ਕਤੀ ਦਾ ਰਹੱਸ ਇਹ ਸੀ ਕਿ ਉਨ੍ਹਾਂ ਨੇ ਸਾਰੇ ਸੰਕਲਪਾਂ ਨੂੰ ਵਿਹਾਰਿਕ ਝਰੋਖੇ 'ਚੋਂ ਚਿਤਵਿਆ ਅਤੇ ਇਤਿਹਾਸ ਦੀ ਗਤੀ ਵਿਚ ਢਾਲ ਦਿੱਤਾ। ਇਹੀ ਕਾਰਨ ਹੈ ਕਿ ਇਤਿਹਾਸ ਦਾ ਇਹ ਕਾਲਖੰਡ ਭਾਰਤੀਆਂ ਦੇ ਗੌਰਵ ਅਤੇ ਸ੍ਵੈ-ਮਾਣ ਦਾ ਪ੍ਰਤੀਕ ਬਣ ਗਿਆ ਹੈ"।[੫]

ਸ਼ਾਸਤਰ ਤੋਂ ਸ਼ਸਤਰ ਦਾ ਭਾਵ ਜਿੱਥੇ ਮਨੁੱਖ ਆਪਣੇ ਸ੍ਵੈ-ਹਿੱਤਾਂ ਦਾ ਤਿਆਗ ਕਰ ਕੇ, ਸਮਾਜਿਕ ਕਰਤੱਵ ਪਾਲਣਾ ਹਿੱਤ ਸੰਤ-ਸਿਪਾਹੀ ਦਾ ਰੂਪ ਧਾਰਨ ਕਰ ਕੇ ਸਮਾਜ ਦੀ ਅਗਵਾਈ ਕਰਦਾ ਹੈ ਅਤੇ ਵਿਅਕਤੀਵਾਦ ਤੋਂ ਮੁਕਤ ਹੋ ਕੇ ਸਮੂਹ ਨਾਲ ਜੁੜ ਕੇ ਕਲਿਆਣਕਾਰੀ ਰੂਪ ਗ੍ਰਹਿਣ ਕਰਦਾ ਹੈ। ਸਰਬੱਤ ਦੇ ਭਲੇ ਦਾ ਨਾਅਰਾ ਦਿੰਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਸਮਕਾਲੀ ਸਥਿਤੀਆਂ ਦੀ ਸੋਝੀ ਸੀ,

ਜਿਨ੍ਹਾਂ ਨੂੰ ਉਹ ਮੁਖਾਤਿਬ ਸਨ, ਉਸ ਸਮੇਂ ਭਾਰਤੀ ਲੋਕ ਆਪਣੀ ਹੀਣਤਾ ਅਤੇ ਗ਼ੁਲਾਮੀ ਕਾਰਨ ਮਾਨਸਿਕ ਪੱਖੋਂ ਟੁੱਟੇ ਸਨ। ਅਜਿਹੇ ਸਮੂਹ ਵਿੱਚੋਂ ਇਕ ਆਦਰਸ਼ਕ ਮਨੁੱਖ ਦੀ ਕਲਪਨਾ ਕਰਨੀ ਅਤੇ ਇਸ ਕਲਪਨਾ ਨੂੰ ਇਤਿਹਾਸ ਵਿਚ ਸਾਕਾਰ ਕਰ ਦੇਣਾ ਇਕ ਅਲੋਕਾਰ ਕ੍ਰਿਸ਼ਮਾ ਸੀ।

ਗੁਰੂ ਸਾਹਿਬਾਨ ਦੇ ਸਮੁੱਚੇ ਚਿੰਤਨ ਦਾ ਮੁੱਖ ਮੰਤਵ ਮਨੁੱਖ ਨੂੰ ਉਨ੍ਹਾਂ ਸੰਕੀਰਣਤਾਵਾਂ ਤੋਂ ਮੁਕਤ ਕਰਾਉਣਾ ਸੀ ਜੋ ਚਿਰਕਾਲ ਤੋਂ ਪਰੰਪਰਾ ਦਾ ਹਿੱਸਾ ਬਣੀਆਂ ਸਨ। ਮਨੁੱਖੀ ਹੋਂਦ ਦੀ ਬਰਕਰਾਰੀ ਸਥਾਪਤੀ ਦੇ ਵਿਦਰੋਹ ਵਿਚ ਨਿਹਿਤ ਹੈ। ਜਿਸ ਕਰਕੇ ਮਨੁੱਖ ਨੂੰ ਉਨ੍ਹਾਂ ਰੀਤਾਂ ਤੇ ਸਥਾਪਨਾਵਾਂ ਤੋਂ ਸੁਤੰਤਰ ਕਰਨਾ ਸੀ ਜੋ ਮਨੁੱਖ ਦੀ ਕਲਪਨਾ ਅਤੇ ਕਰਤਾਰੀ ਸ਼ਕਤੀਆਂ ਦੇ ਸੋਮਿਆਂ ਦਾ ਆਧਾਰ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਦਾ ਮੂਲ ਧੁਰਾ ਸੁਤੰਤਰਤਾ ਸੀ। ਗੁਰੂ ਸਾਹਿਬ ਨੇ ਭਾਂਜਵਾਦੀ ਮਾਨਤਾਵਾਂ ਨੂੰ ਨਖਿੱਧ ਕਰਦਿਆਂ ਇਕ ਐਸੀ ਅਕਾਲ ਸ਼ਕਤੀ ਦਾ ਭੇਦ ਦ੍ਰਿੜਾਇਆ ਜਿਸ ਨਾਲ ਕਾਲ ਵਿਚ ਗ੍ਰਸੇ ਮਨੁੱਖ ਦਾ ਮਨੋਬਲ ਕਾਇਮ ਹੋ ਸਕਿਆ। ਉਹ ਸ਼ਕਤੀ ਮਨੁੱਖ ਦੇ ਹਰ ਦੁੱਖ ਨੂੰ ਹਰ ਕੇ ਅੰਗ-ਸੰਗ ਰਹਿਣ ਵਾਲੀ ਹੈ। ਹਮੇਸ਼ਾ ਕਾਲਗ੍ਰਸਤ ਮਨੁੱਖ ਦੱਬੂ ਅਤੇ ਡਰਪੋਕ ਹੁੰਦਾ ਹੈ। ਅਜਿਹੀ ਪ੍ਰਕਿਰਤੀ ਵਾਲੇ ਮਨੁੱਖ ਨੂੰ ਜਦੋਂ ਅਕਾਲ ਦੀ ਟੇਕ ਮਿਲਦੀ ਹੈ ਤਾਂ ਉਸਦੀਆਂ ਦੱਬੀਆਂ ਸ਼ਕਤੀਆਂ ਉਸਾਰੂ ਰੂਪ ਲੈ ਲੈਂਦੀਆਂ ਹਨ। ਇਹੀ ਉਸਾਰੂ ਸ਼ਕਤੀਆਂ, ਨਵਾਂ ਮਨੁੱਖ, ਨਵਾਂ ਸਮਾਜ ਤੇ ਨਵਾਂ ਇਤਿਹਾਸ ਸਿਰਜਦੀਆਂ ਹਨ। ਕਾਲ ਤੋਂ ਅਕਾਲ ਦਾ ਇਹ ਸੰਕਲਪ ਹੀ ਖਾਲਸੇ ਲਈ ਤਾਕਤ ਬਣਿਆ ਜਿਸ ਨੇ ਸੁਤੰਤਰ ਭਵਿੱਖ ਦੀ ਸਿਰਜਣਾ ਕੀਤੀ। ਇਸੇ ਪੱਖ ਦੀ ਪ੍ਰੋੜਤਾ ਕਰਦੇ ਹੋਏ ਡਾ. ਅਮਰਜੀਤ ਸਿੰਘ ਲਿਖਦੇ ਹਨ: "ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਾਣੀ ਦਾ ਪਹਿਲਾ ਪ੍ਰਵਚਨ ਹੈ ਕਿ ਮਨੁੱਖ ਕਾਲ ਦੇ ਭੈਅ ਨੂੰ ਤਿਆਗ ਕੇ ਅਕਾਲ ਹੋਂਦ ਵਿਚ ਪ੍ਰਵਾਨ ਹੋਵੇ। ਕਾਲ ਦੇ ਡਰਾਂ ਤੋਂ ਮੁਕਤ ਵਿਅਕਤੀ ਜਦੋਂ ਅਕਾਲ ਨਾਲ ਜੁੜਦਾ ਹੈ ਤਾਂ ਉਸ ਦੇ ਸਾਰੇ ਸੰਸੇ ਮੁੱਕ ਜਾਂਦੇ ਹਨ। ਗੁਰੂ ਸਾਹਿਬ ਮਨੁੱਖ ਨੂੰ ਕਾਲ ਤੋਂ ਹੀ ਮੁਕਤ ਨਹੀਂ ਕਰ ਰਹੇ ਸਗੋਂ ਇਹ ਵੀ ਸੰਦੇਸ਼ ਦੇ ਰਹੇ ਹਨ ਕਿ ਜਿਸ ਅਕਾਲ ਦੀ ਉਹ ਅਰਾਧਨਾ ਕਰ ਰਹੇ ਹਨ ਉਹ ਅਕਾਲ ਰੱਖਿਅਕ ਹੈ, ਕ੍ਰਿਪਾਲੂ ਹੈ, ਕਾਲ ਦਾ ਵੀ ਕਾਲ ਹੈ ਅਤੇ ਸ਼ਸਤਰਧਾਰੀ ਵੀ ਹੈ, ਰੋਜ਼ੀ ਰਹਿੰਦ ਹੈ, ਵਿਰੋਧੀਆਂ ਦਾ ਨਾਸ਼ ਕਰਨ ਵਾਲਾ ਹੈ"।[੭]

ਰਾਜਨੀਤਕ, ਸਮਾਜਿਕ ਤੇ ਧਾਰਮਿਕ ਸੰਕਟਾਂ ਵਿਚ ਫਸੀ ਕੌਮ ਨੂੰ ਮੁਕਤ ਕਰਨ ਲਈ ਵੀਰ ਗੁਣ ਭਰਨ ਦੀ ਚੇਸ਼ਟਾ ਹਿੱਤ ਗੁਰੂ ਸਾਹਿਬ ਦਾ ਇਹ ਉਪਰਾਲਾ ਦੂਰ ਅੰਦੇਸ਼ੀ ਦਾ ਪ੍ਰਤੀਕ ਸੀ। ਇਸ ਸੰਬੰਧੀ ਡਾ. ਰਤਨ ਸਿੰਘ ਜੱਗੀ ਦਾ ਵਿਚਾਰ ਹੈ: "ਦਸਮ ਗੰਥ ਦੀ ਪੌਰਾਣਿਕ ਕਥਾਵਾਂ ਵਿਚ ਸਭ ਤੋਂ ਵੱਡਾ ਅਤੇ ਮਹੱਤਵਪੂਰਨ ਪਰਿਵਰਤਨ ਇਹ ਹੈ ਇੱਥੇ ਅਵਤਾਰਾਂ ਵਿਚ ਵੀਰਤਾ ਦਾ ਆਰੋਪ ਕੀਤਾ ਗਿਆ ਹੈ। ਅਵਤਾਰਾਂ ਦੀਆਂ ਅਵਤਾਰੀ ਸ਼ਕਤੀਆਂ ਜਾਂ ਚਮਤਕਾਰ ਪੂਰਨ ਘਟਨਾਵਾਂ ਨੂੰ ਇੱਥੇ

ਕੋਈ ਸਥਾਨ ਪ੍ਰਾਪਤ ਨਹੀਂ ਹੈ। ਇੱਥੇ ਤਾਂ ਕੇਵਲ ਅਵਤਾਰਾਂ ਦੇ ਵੀਰ ਪੱਖ ਦਾ ਚਿਤਰਣ ਹੈ, ਜੀਵਨ ਦੇ ਹੋਰ ਪੱਖ ਨੂੰ ਲੱਗਭਗ ਛੱਡ ਦਿੱਤਾ ਗਿਆ ਹੈ"।[੮]

ਪੰਥ ਦੀ ਸਾਜਨਾ ਸਮੇਂ ਸ਼ਾਸਤਰ ਤੇ ਸ਼ਸਤਰ ਦੀ ਲੀਲਾ ਉਸਾਰਨ ਵਾਲੇ ਗੁਰੂ ਨੂੰ ਇਸ ਤੱਥ ਦਾ ਗਿਆਨ ਸੀ ਕਿ ਪ੍ਰਭੂ ਨੇ ਉਨ੍ਹਾਂ ਨੂੰ ਧਰਤੀ 'ਤੇ ਕਿਸੇ ਖਾਸ ਮਕਸਦ ਹਿੱਤ ਭੇਜਿਆ ਹੈ। ਇਸ ਮਕਸਦ ਦੀ ਪੂਰਤੀ ਹਿੱਤ ਸ਼ਾਸ਼ਤਰ ਤੋਂ ਸ਼ਸਤਰ ਦੇ ਪੱਖ ਨੂੰ ਜੀਵਨ ਵਿਚ ਅਮਲੀ ਰੂਪ ਦਿੱਤਾ। ਉਨ੍ਹਾਂ ਦੀ ਇਸ ਦ੍ਰਿੜਤਾ ਕਾਰਨ ਨਵੀਂ ਸ਼ਕਤੀ ਨੇ ਅਨੋਖੇ ਅਤੇ ਅਦਭੁਤ ਕਰਤੱਬ ਦਿਖਾਏ। ਸ਼ਸਤਰ ਦੀ ਪਕੜ ਉਸੇ ਮਨੁੱਖ ਕੋਲੋਂ ਸੰਭਵ ਹੈ ਜਿਸ ਅੰਦਰ ਸੁਰਤਿ, ਸੱਚ ਅਤੇ ਗਿਆਨ ਦਾ ਸੋਮਾ ਹੋਵੇ। ਇਸ ਨਵੀਨਤਾ ਦੀ ਵਿਲੱਖਣਤਾ ਇਹ ਹੈ ਕਿ ਇਸ ਦੇ ਚਿੱਤ ਵਿਚ ਯੁੱਧ ਅਤੇ ਮੁੱਖ ਵਿਚ ਹਰਿ ਦਾ ਜਾਪ ਹੈ। ਅਜਿਹਾ ਸੁਮੇਲ ਇਤਿਹਾਸ ਵਿਚ ਪਹਿਲੀ ਵਾਰ ਦੇਖਣ ਨੂੰ ਮਿਲਦਾ ਹੈ। ਗੁਰੂ ਸਾਹਿਬ ਦੀ ਬਾਣੀ ਵਿਚ ਜਾਪ ਤੇ ਯੁੱਧ ਦੇ ਰੂਪ ਨੂੰ ਇਸ ਤਰ੍ਹਾਂ ਪ੍ਰਗਟਾਉਂਦੀ ਹੈ:

*ਅਸ ਕ੍ਰਿਪਾਨ ਖੰਡੋ ਖੜਗ ਤੁਪਕ ਤਬਰ ਅਰੁ ਤੀਰ॥*
*ਸੈਫ ਸਰੋਹੀ ਸੈਹਥੀ ਯਹੈ ਹਮਾਰੈ ਪੀਰ॥*
*ਤੀਰ ਤੁਹੀ ਸੈਹਥੀ ਤੁਹੀ ਤਬਰ ਤਲਵਾਰ॥*
*ਨਾਮ ਤਿਹਾਰੋ ਜੋ ਜਪੈ ਭਏ ਸਿੰਧ ਭਵ ਪਾਰ॥*
*ਕਾਲ ਤੁਹੀ ਕਾਲੀ ਤੁਹੀ ਤੁਹੀ ਤੇਗ ਅਰੁ ਤੀਰ॥*
*ਤੁਹੀ ਨਿਸਾਨੀ ਜੀਤ ਕੀ ਆਜੁ ਤੁਹੀ ਜਗਬੀਰ॥* *(ਦਸਮ ਗ੍ਰੰਥ)*

ਸ੍ਰੀ ਗੁਰੂ ਗੋਬਿੰਦ ਸਿੰਘ ਦੇ ਇਸ ਚਿੰਤਨ ਬਾਰੇ ਡਾ. ਅਤਰ ਸਿੰਘ ਦਾ ਵਿਚਾਰ ਹੈ: "ਗੁਰੂ ਸਾਹਿਬ ਦੇ ਚਿੰਤਨ ਵਿਚ ਸਥਾਨ ਦੀ ਥਾਂ ਕਾਲ ਉੱਤੇ ਬਲ ਵਧ ਜਾਣ ਦੇ ਵੱਡੇ ਪਰਿਣਾਮ ਨਿਕਲੇ। ਪਹਿਲਾ ਇਹ ਕਿ ਮਨੁੱਖ ਦੇ ਜੀਵਨ ਵਿਚ ਸਥਿਤੀ ਦੀ ਥਾਂ ਗਤੀ, ਸਥਾਨ ਦੀ ਥਾਂ ਇਤਿਹਾਸ, ਸਥਾਪਨਾ ਦੀ ਥਾਂ ਪਰਿਵਰਤਨ, ਸ਼ਾਂਤੀ ਦੀ ਥਾਂ ਸੰਘਰਸ਼, ਪਰੰਪਰਾ ਦੀ ਥਾਂ ਕ੍ਰਾਂਤੀ ਨੂੰ ਪ੍ਰਥਮਤਾ ਪ੍ਰਾਪਤ ਹੋਈ। ਗੁਰੂ ਸਾਹਿਬ ਨੇ ਪਰਮਾਤਮਾ ਨੂੰ ਅਕਾਲ ਕਹਿ ਕੇ ਉਸ ਨੂੰ ਕਾਲ ਵਿਚ ਉਤਪੰਨ ਹੋਣ ਵਾਲੇ ਸਾਰੇ ਸਥਾਪਿਤ ਧਰਮਾਂ, ਅਵਤਾਰਾਂ, ਸੰਪ੍ਰਦਾਵਾਂ, ਵਿਸ਼ਵਾਸਾਂ ਤੋਂ ਉਚੇਰਾ ਕਰ ਦਿੱਤਾ। ਸਪਸ਼ਟ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਦਾ ਪਰਮਾਤਮਾ ਜੋ ਸਥਾਪਿਤ ਧਰਮਾਂ ਸੰਪ੍ਰਦਾਵਾਂ ਦਾ ਵਿਰੋਧੀ ਨਹੀਂ ਸੀ, ਤਾਂ ਉਹ ਘੱਟੋ ਘੱਟ ਇਨ੍ਹਾਂ ਤੋਂ ਨਿਰਲੇਪ ਤੇ ਪਾਰਗਾਮੀ ਨਿਸ਼ਚੇ ਹੀ ਸੀ"।[੯]

ਗੁਰੂ ਸਾਹਿਬ ਦੁਆਰਾ ਚਲਾਈ ਹੋਈ ਮੁਹਿੰਮ ਦਾ ਤੱਥ ਬੜਾ ਸਪਸ਼ਟ ਹੈ ਕਿ ਗਰੀਬ ਨਾਲ ਹਮਦਰਦੀ ਤੇ ਜਾਬਰ ਨੂੰ ਵੰਗਾਰ। ਇਸੇ ਸੰਕਲਪ ਦੀ ਸੰਪੂਰਨਤਾ ਲਈ ਉਨ੍ਹਾਂ ਨੇ ਅਮਾਨਵੀ ਸ਼ਕਤੀਆਂ ਨੂੰ ਕੁਚਲਦਿਆਂ ਮਜਲੂਮਾਂ ਦੀ ਰੱਖਿਆ ਕੀਤੀ। ਗੁਰੂ ਸਾਹਿਬ ਨੂੰ ਵਰਤਮਾਨ ਤੇ ਭਵਿੱਖ ਦੀਆਂ ਚੁਣੌਤੀਆਂ ਦਾ ਅਹਿਸਾਸ ਸੀ। ਚਿਰਕਾਲ

ਤੋਂ ਪੀੜਿਤ ਦੱਬੀਆਂ ਕੁਚਲੀਆਂ ਧਿਰਾਂ ਅੰਦਰ ਜਾਗ੍ਰਤੀ ਅਤੇ ਅਣਖ ਜਗਾਉਣ ਲਈ ਇਸ ਪੰਥ ਨੂੰ ਕ੍ਰਾਂਤੀਕਾਰੀ ਲੀਹਾਂ 'ਤੇ ਤੋਰਨਾ ਲਾਜ਼ਮੀ ਸੀ। ਪੰਥ ਦੀ ਚੜ੍ਹਦੀ ਕਲਾ ਦਾ ਜੋ ਮਾਡਲ ਕੌਮ ਨੂੰ ਦਿੱਤਾ, ਉਹ ਹੀ ਮਾਡਲ ਇਤਿਹਾਸ ਦੀਆਂ ਚੁਣੌਤੀਆਂ ਦੇ ਸੰਦਰਭ ਵਿਚ ਭਵਿੱਖਮੁਖੀ ਸਿੱਧ ਹੋਇਆ। ਇਹ ਇਕ ਐਸਾ ਵਿਸ਼ਾਲ ਸਮਾਜਿਕ ਸੰਗਠਨ ਸੀ ਜਿਸਨੇ ਮੁਗਲ ਹਕੂਮਤ ਦੇ ਜੁਲਮ ਨਾਲ ਟੱਕਰ ਲੈਣੀ ਸੀ। ਡਾ. ਅਤਰ ਸਿੰਘ ਲਿਖਦੇ ਹਨ: "ਗੁਰੂ ਸਾਹਿਬ ਇਕ ਰੂਪ ਸਮਾਜਿਕ ਵਿਵਸਥਾ ਲਈ ਸੰਘਰਸ਼ ਕਰ ਰਹੀ ਕੱਟੜ ਸਮਕਾਲੀ ਰਾਜਨੀਤਕ ਸ਼ਕਤੀ, ਮੁਗ਼ਲ ਹਕੂਮਤ ਦੇ ਜੁਲਮ ਦਾ ਟਾਕਰਾ ਕਰਕੇ ਇਕ ਬਹੁ-ਵਿਧ, ਬਹੁ ਰੂਪ ਸਮਾਜਿਕ ਵਿਵਸਥਾ ਦੀ ਪੁਸ਼ਟੀ ਕਰ ਰਹੇ ਸਨ। ਕੇਵਲ ਅਜਿਹਾ ਬਹੁ-ਵਿਧ, ਬਹੁ ਰੂਪ ਸਮਾਜ ਹੀ ਮਨੁੱਖੀ ਫਿਤਰਤ ਦੇ ਅਨੁਕੂਲ ਸੀ। ਇਸ ਲਈ ਜਦੋ ਜਹਿਦ ਕਰਨਾ ਮਨੁੱਖ ਦੀ ਨਿਸ਼ਠਾ ਦੀ ਅਜ਼ਾਦੀ ਲਈ ਜੂਝਣਾ ਸੀ। ਸੱਚ ਤਾਂ ਇਹ ਹੈ ਕਿ ਭਾਰਤ ਦੀ ਰਾਸ਼ਟਰੀ ਸਮੱਸਿਆ ਦਾ ਹੀ ਨਹੀਂ ਸਗੋਂ ਇਕ ਸਭਯ ਅੰਤਰਰਾਸ਼ਟਰੀ ਸਹਿਹੋਂਦ ਲਈ ਇਸ ਤੋਂ ਚੰਗੇਰੀ ਕਿਸੇ ਵਿਵਸਥਾ ਦੀ ਕਲਪਨਾ ਵੀ ਅਜੇ ਤਕ ਮਨੁੱਖ ਨੇ ਨਹੀਂ ਕੀਤੀ"।[੧੦]

ਸਮਾਜਿਕ ਸੰਗਠਨ ਜਾਂ ਖਾਲਸਾ ਪੰਥ ਜਾਂ ਰਾਸ਼ਟਰ ਨਿਰਮਾਣ ਉਨ੍ਹਾਂ ਮਸੂਮਾਂ ਦਾ ਸੁਪਨਾ ਸੀ, ਜਿਨ੍ਹਾਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਰੂਪ ਵਿਚ ਆਪਣਾ ਮਸੀਹਾ ਲੱਭਿਆ ਸੀ। ਇਹ ਉਹ ਸੁਪਨਾ ਸੀ ਜੋ ਇਕ ਪਲਕ ਅੱਖਾਂ ਮੂੰਦ ਕੇ ਪੂਰਨ ਨਹੀਂ ਸੀ ਹੋ ਸਕਦਾ। ਇਸ ਕਾਰਜ ਦੀ ਸਫਲਤਾ ਪਿੱਛੇ ਗੁਰੂ ਸਾਹਿਬ ਦੀ ਵੀਰਤਾ, ਵਚਨ-ਬੱਧਤਾ, ਸਾਹਸ ਅਤੇ ਨਾਇਕਤਾ ਆਦਿ ਗੁਣ ਕਾਰਜਸ਼ੀਲ ਸਨ। ਦਸਮ ਗ੍ਰੰਥ ਦੀ ਮੂਲ ਭਾਵਨਾ ਹੀ ਵੀਰਤਾ ਭਰਪੂਰ ਹੈ। ਇਸ ਵਿਚ ਅਧਿਕਤਰ ਯੁੱਧ ਵਰਣਨ ਹਨ ਅਤੇ ਉਸ ਵਿੱਚੋਂ ਵੀ ਜੁਝਾਰੂ ਅਤੇ ਸਮਾਧਾਨ ਪੱਖਾਂ ਦਾ ਵਧੇਰੇ ਵਰਣਨ ਹੈ। ਇਸ ਆਧਾਰ ਤੋਂ ਇਹ ਸਪਸ਼ਟ ਹੈ ਕਿ ਇਸ ਵਿਚ ਮਨੁੱਖੀ ਦਰਦ ਦੀ ਇਕ ਲੰਮੀ ਵੇਦਨਾ ਤੇ ਚੇਤਨਾ ਸੀ। ਇਸ ਗ੍ਰੰਥ ਵਿਚ ਬਹੁਤੇ ਥਾਈਂ ਰਣ ਵਿਚ ਜੂਝ ਮਰਨ ਦਾ ਜ਼ਿਕਰ ਹੈ:

*. . . ਅਬ ਰੀਝ ਕੈ ਦੇਹੁ ਵਹੈ ਹਮ ਕਉ*
*ਜੋਊ ਹਉ ਬਿਨਤੀ ਕਰ ਜੋਰ ਕਰੋ॥*
*ਜਬ ਆਉ ਕੀ ਅਉਧ ਨਿਦਾਨ ਬਨੈ*
*ਅਤਿਹੀ ਰਨ ਮੈ ਤਬ ਜੂਝ ਮਰੋ॥* *(ਦਸਮ ਗ੍ਰੰਥ )*

ਚੜ੍ਹਦੀ ਕਲਾ ਦੇ ਜੋਸ਼ੀਲੇ ਸੁਭਾਅ ਕਾਰਨ ਪ੍ਰਾਪਤ ਹੋਈਆਂ ਜਿੱਤਾਂ ਨੇ ਸਿੱਖਾਂ ਅੰਦਰ ਜਜ਼ਬੇ ਪੈਦਾ ਕੀਤੇ। ਇਹ ਉਹ ਜਜ਼ਬਾ ਸੀ ਜੋ ਲੋਕ ਮਨਾਂ ਅੰਦਰ ਅਛੋਪ ਸੀ। ਇਕ ਐਸੇ ਕਲਾਕਾਰ ਦੀ ਲੋੜ ਸੀ ਜਿਸਨੇ ਲੋਕ ਮਨਾਂ ਅੰਦਰ ਛੁਪੇ ਹੋਏ ਜਜ਼ਬੇ ਨੂੰ ਆਤਮਿਕ ਤੌਰ 'ਤੇ ਬਲਵਾਨ ਕਰਨਾ ਸੀ ਅਤੇ ਲੋਕਾਂ ਦੇ ਅੰਦਰ ਸੁਤੰਤਰਤਾ ਦੀ ਭਾਵਨਾ ਪੈਦਾ ਕਰਨੀ ਸੀ ਅਤੇ ਉਨ੍ਹਾਂ ਦੇ ਵਿਚਾਰਾਂ ਵਿਚ ਕ੍ਰਾਂਤੀ ਦਾ ਅੰਸ਼ ਪੈਦਾ ਕਰਨਾ

ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਦੀ ਆਪਣੀ ਬਾਣੀ ਦੀਆਂ ਇਹ ਪੰਕਤੀਆਂ ਇਸੇ ਤੱਥ ਦੀ ਪ੍ਰੋੜ੍ਹਤਾ ਕਰਦੀਆਂ ਹਨ।

*ਅਉਰ ਸੁਨੋ ਕਛੁ ਜੋਗ ਬਿਖੈ*
*ਕਹਿ ਕਉਨ ਇਤੋ ਤਪ ਕੈ ਤਨੁ ਤਾਵੈ॥*
*ਜੂਝ ਮਰੋ ਰਨ ਮੈ ਤਜਿ ਭੈ*
*ਤੁਮ ਤੇ ਪ੍ਰਭ ਸਯਾਮ ਇਹੈ ਬਰੁ ਪਾਵੈ॥* *(ਦਸਮ ਗ੍ਰੰਥ )*

ਭਗਤੀ ਅਤੇ ਸ਼ਕਤੀ ਦੇ ਸੁਮੇਲ ਬਾਰੇ ਡਾ. ਅਮਰਜੀਤ ਸਿੰਘ ਲਿਖਦੇ ਹਨ: "ਭਗਤੀ ਅਤੇ ਸ਼ਕਤੀ ਦੇ ਸੁਮੇਲ ਵਿਚੋਂ ਹੀ ਖਾਲਸੇ ਦਾ ਆਦਰਸ਼ ਪ੍ਰਗਟ ਹੋਇਆ ਹੈ। ਇਸੇ ਕਰਕੇ ਹੀ ਖਾਲਸਾ ਨਿਆਰਾ ਅਤੇ ਵੱਖਰਾ ਹੈ ਕਿਉਂਕਿ ਭਗਤੀ ਰਾਹੀਂ ਆਤਮਿਕ ਸ਼ਕਤੀ ਦਾ ਜਲੌ ਉਬਰਿਆ ਹੈ ਅਤੇ ਸ਼ਕਤੀ ਰਾਹੀਂ ਸ਼ੁੱਭ ਕਰਮ ਕਰਨ ਦਾ ਜਜ਼ਬਾ ਪੈਦਾ ਹੁੰਦਾ ਹੈ। ਇਤਿਹਾਸ ਅੰਦਰ ਪਹਿਲੀ ਵਾਰ ਹੋਇਆ ਹੈ ਕਿ ਦਬਾਏ, ਸਤਾਏ ਅਤੇ ਲਤਾੜੇ ਲੋਕਾਂ ਨੇ ਆਪਣੀ ਸ਼ਕਤੀ ਦੇ ਕੌਤਕ ਰਾਹੀਂ ਧਰਤੀ ਨੂੰ ਧਰਮਸਾਲ ਬਣਾਇਆ, ਹਰ ਮਨੁੱਖ ਅੰਦਰੋਂ ਸਾਰੇ ਸੰਸੇ ਖਤਮ ਕਰ ਕੇ, ਉਸ ਨੂੰ ਨਵੇਂ ਭਵਿੱਖ ਨਾਲ ਜੋੜਿਆ ਹੈ। ਗੁਰੂ ਸਾਹਿਬ ਨੇ ਇਨ੍ਹਾਂ ਡੱਬ ਖੜੱਬੀਆਂ ਹੋਂਦਾਂ ਨੂੰ ਇਸ ਤਰ੍ਹਾਂ ਇਕ ਰੰਗ ਵਿਚ ਰੰਗਿਆ ਹੈ ਕਿ ਇਹ ਰੰਗ ਹੁਣ ਧਰਤੀ ਉੱਪਰ ਨਿਆਰਾ ਹੈ, ਇਸ ਦਾ ਧਰਮ ਕਰਮ ਨਿਰਾਲਾ ਹੈ"।[੧੧]

ਡਾ. ਅਤਰ ਸਿੰਘ ਦਾ ਵਿਚਾਰ ਹੈ: "ਇਹ ਚਿੰਤਨ ਲੋਕ ਨੂੰ ਨਹੀਂ, ਕਾਲ ਨੂੰ ਆਪਣਾ ਧੁਰਾ ਬਣਾ ਕੇ ਚੱਲਦਾ ਹੈ। ਇਸੇ ਲਈ ਇਹ ਮੁਕਤੀ ਨੂੰ ਨਹੀਂ ਕਾਰਜ ਨੂੰ ਮਹੱਤਵਪੂਰਨ ਮੰਨਦਾ ਹੈ। ਸਾਰੇ ਤੱਥ, ਸਾਰੇ ਧਰਮ, ਸਾਰੇ ਵਿਸ਼ਵਾਸ, ਸਾਰੇ ਪੈਗ਼ੰਬਰ ਭਾਵ ਸਾਰੇ ਲੋਕ ਕਾਲ ਵਿਚ ਹੀ ਜਨਮਦੇ, ਵਿਗਸਦੇ ਤੇ ਆਪਣੇ ਆਦਰਸ਼ ਨੂੰ ਪ੍ਰਾਪਤ ਕਰ ਕੇ ਸਮਾ ਜਾਂਦੇ ਹਨ"।[੧੨]

ਮਨੁੱਖੀ ਭਲੇ ਲਈ ਵਚਨਬੱਧ ਖਾਲਸਾ ਹਰ ਉਸ ਮਨੁੱਖ ਵਿਚ ਹੈ ਜੋ ਆਤਮਿਕ ਤੇ ਮਾਨਸਿਕ ਪੱਖੋਂ ਅਜ਼ਾਦ ਹੈ। ਇਹ ਉਹ ਮਨੁੱਖ ਹੈ ਜੋ ਆਪ ਨਿਡਰ ਹੈ ਅਤੇ ਦੂਜਿਆਂ ਨੂੰ ਭੈ ਭੀਤ ਨਹੀਂ ਕਰਦਾ। ਖਾਲਸੇ ਦੀ ਸ਼ਕਤੀ ਉਸ ਦੇ ਸਵੱਛ ਵਿਵਹਾਰ ਤੇ ਸ਼ੁੱਭ ਅਮਲਾਂ ਵਿਚ ਹੈ। ਉਸ ਦਾ ਹਰ ਕਰਮ ਵਿਅਕਤੀਵਾਦ ਤੋਂ ਉੱਠ ਕੇ ਸਮੂਹ ਨਾਲ ਜੁੜਿਆ ਹੈ। ਜਿਸਨੇ ਹਰ ਇਕ ਦੇ ਦਰਦ ਨੂੰ ਹਰਣ ਲਈ ਤੱਤਪਰ ਰਹਿਣਾ ਹੈ। ਇਸ ਖਾਲਸੇ ਵਿਚ ਭਾਈ ਘਨੱਈਆ ਜੀ ਵਰਗੀ ਨਿਰਵੈਰ ਭਾਵਨਾ ਹੈ। ਇਹ ਖਾਲਸਾ ਉਸ ਮਾਰਗ ਦਾ ਰਾਹੀ ਹੈ ਜਿਹੜਾ ਰਾਹ ਪ੍ਰਭੂ ਦੇ ਦਰ ਪ੍ਰਵਾਨ ਹੈ। ਗੁਰੂ ਸਾਹਿਬ ਲਿਖਦੇ ਹਨ:

*ਬਿਅੰਤਿ ਨਾਮੁ ਧਿਯਾਇ ਹੋਂ॥ ਪਰਮ ਜੋਤਿ ਪਾਇ ਹੋਂ॥*
*ਨ ਧਿਆਨ ਆਨ ਕੋ ਧਰੋਂ॥ ਨ ਨਾਮ ਆਨਿ ਉਚਰੋਂ॥*
*ਤਵਿਕ ਨਾਮ ਰਤਿਯੰ॥ ਨ ਆਨ ਮਾਨ ਮਤਿਯੰ॥*

*ਪਰਮ ਧਿਯਾਨ ਧਾਰੀਯੰ॥ ਅਨੰਤ ਪਾਪ ਟਾਰੀਯੰ॥*
*ਤੁਮੇਵ ਰੂਪ ਰਾਚਿਯੰ॥ ਨ ਆਨ ਦਾਨ ਮਾਚਿਯੰ॥*
*ਤਵਿਕ ਨਾਮ ਉਚਾਰਿਯੰ॥ ਅਨੰਤ ਦੂਖ ਟਾਰਿਯੰ॥* *(ਦਸਮ ਗ੍ਰੰਥ)*

ਖਾਲਸਾ ਪੰਥ ਦੀ ਸਾਜਨਾ ਇਕ ਐਸੀ ਕ੍ਰਾਂਤੀ ਸੀ। ਸਾਰੀ ਸਿਰਜਣਾ ਕਰਮ, ਸਾਹਸ ਤੇ ਵੀਰਤਾ 'ਤੇ ਆਧਾਰਿਤ ਹੀ ਸਿਰਜੀ ਗਈ। ਗੁਰੂ ਸਾਹਿਬ ਦੀਆਂ ਰਚਨਾਵਾਂ ਕਾਲ ਅਤੇ ਅਕਾਲ ਸ਼ਬਦ ਨਾਲ ਭਰਪੂਰ ਹਨ। ਵੀਰਤਾ ਦਾ ਇੰਨਾ ਜਿਆਦਾ ਵਰਣਨ ਹੈ ਕਿ ਕਈ ਘਟਨਾਵਾਂ ਵਿਚ ਜਿੱਥੇ ਇਹ ਰਸ ਲੋੜੀਂਦਾ ਵੀ ਨਹੀਂ ਸੀ, ਉੱਥੇ ਇਹ ਰਸ ਉਪਸਥਿਤ ਹੋ ਗਿਆ।

ਜਿਹੜਾ ਮਿਸ਼ਨ ਗੁਰੂ ਸਾਹਿਬ ਨੇ ਆਪਣੇ ਅੱਗੇ ਰੱਖਿਆ ਸੀ ਉਹ ਮੁਰਦਾ ਰੂਹਾਂ ਵਿਚ ਨਵਾਂ ਜੀਵਨ ਭਰਨ, ਜੁਲਮ ਅਤੇ ਅੱਤਿਆਚਾਰ ਦਾ ਟਾਕਰਾ ਕਰਨ ਲਈ ਇੱਕ ਮੁੱਠ ਹੋ ਕੇ ਲੜਨ ਦਾ ਸੰਦੇਸ਼ ਦੇਣਾ ਸੀ। ਰੁਹਾਨੀ ਜੀਵਨ ਤੋਂ ਇਲਾਵਾ ਲੋਕਾਂ ਦੇ ਭਾਈਚਾਰਕ, ਸਮਾਜਿਕ ਤੇ ਸਿਆਸੀ ਜੀਵਨ ਵੱਲ ਧਿਆਨ ਦੇਣਾ ਗੁਰੂ ਜੀ ਦੇ ਜੀਵਨ ਮਿਸ਼ਨ ਵਿਚ ਇਕ ਮਹੱਤਵਪੂਰਨ ਗੱਲ ਸੀ। ਲੋਕ ਅਵਾਜ਼ ਪੈਦਾ ਕਰਨੀ ਤੇ ਉਸ ਨੂੰ ਮਹਾਨਤਾ ਬਖ਼ਸ਼ਣੀ, ਭਾਵ ਜ਼ਿੰਦਗੀ ਦੇ ਹਰ ਪੱਖ ਉੱਤੇ ਨਜ਼ਰ ਮਾਰ ਕੇ ਇਸ ਨੂੰ ਸੁਖਾਵੀਆਂ ਤੇ ਨਵੀਆਂ ਲੀਹਾਂ ਉੱਤੇ ਤੋਰਨਾ ਗੁਰੂ ਜੀ ਦੇ ਮਹਾਨ ਮਿਸ਼ਨ ਵਿਚ ਸੀ।

**ਹਵਾਲੇ**

੧. ਗੋਕਲ ਚੰਦ ਨਾਰੰਗ: ਅਨੁਵਾਦਕ ਗੁਰਚਰਨ ਸਿੰਘ, *ਸਿੱਖ ਮੱਤ ਦਾ ਪਰਿਵਰਤਨ,* ਪੰਨਾ ਨੰ. ੮੧-੮੨
੨. ਦੀਵਾਨ ਸਿੰਘ: *ਗੁਰਮਤਿ ਸਿਧਾਂਤ,* ਪੰਨਾ ਨੰ. ੮੪-੮੫
੩. ਜਸਬੀਰ ਸਿੰਘ (ਡਾ.) *ਸਿੱਖ ਚਿੰਤਨ ਦਾਰਸ਼ਨਿਕ ਅਤੇ ਸੰਸਥਾਤਮਕ ਵਿਕਾਸ* (ਪ੍ਰਗਟਿ ਅਕਾਲ ਖਾਲਸਾ ਦੇਹਾ) ਪੰਨਾ ਨੰ. ੭੬-੭੭
੪. ਗੋਕਲ ਚੰਦ ਨਾਰੰਗ: ਅਨੁਵਾਦਕ ਗੁਰਚਰਨ ਸਿੰਘ, *ਸਿੱਖ ਮੱਤ ਦਾ ਪਰਿਵਰਤਨ*, ਪੰਨਾ ਨੰ. ੮੨
੫. ਅਮਰਜੀਤ ਸਿੰਘ (ਡਾ.) *ਮੱਧਕਾਲੀਨ ਪੰਜਾਬੀ ਸਾਹਿਤ ਵਿਵੇਕ* ਪੰਨਾ ੮੦
੬. ਅਤਰ ਸਿੰਘ (ਡਾ.) ਸਮਦਰਸ਼ਨ, ਪੰਨਾ ੧੦੮
੭. ਅਮਰਜੀਤ ਸਿੰਘ (ਡਾ.) *ਮੱਧਕਾਲੀਨ ਪੰਜਾਬੀ ਸਾਹਿਤ ਵਿਵੇਕ* ਪੰਨਾ ੮੦
੮. ਰਤਨ ਸਿੰਘ ਜੱਗੀ (ਡਾ.) *ਗੁਰੂ ਗੋਬਿੰਦ ਦੀ ਬਾਣੀ ਵਿਚ ਸੁਤੰਤਰਤਾ ਦੀ ਭਾਵਨਾ,* ਪੰਨਾ ੯੨
੯. ਅਤਰ ਸਿੰਘ (ਡਾ.) *ਸਮਦਰਸ਼ਨ,* ਪੰਨਾ ੧੧੩
੧੦. ਅਤਰ ਸਿੰਘ (ਡਾ.) *ਸਮਦਰਸ਼ਨ,* ਪੰਨਾ ੧੧੬
੧੧. ਅਮਰਜੀਤ ਸਿੰਘ (ਡਾ.) *ਮੱਧਕਾਲੀਨ ਪੰਜਾਬੀ ਸਾਹਿਤ ਵਿਵੇਕ* ਪੰਨਾ ੮੫
੧੨. ਅਤਰ ਸਿੰਘ (ਡਾ.) *ਸਮਦਰਸ਼ਨ,* ਪੰਨਾ ੧੦੬, ੧੦੭
੧੩. ਰਤਨ ਸਿੰਘ ਜੱਗੀ (ਡਾ.) *ਗੁਰੂ ਗੋਬਿੰਦ ਦੀ ਬਾਣੀ ਵਿਚ ਸੁਤੰਤਰਤਾ ਦੀ ਭਾਵਨਾ,* ਪੰਨਾ ੧੩੭

■

# ਭਗਤ ਧੰਨਾ ਜੀ: ਬਾਣੀ ਅਤੇ ਵਿਚਾਰਧਾਰਾ

*-ਡਾ. ਜਸਕਿਰਨ ਕੌਰ**

ਮੱਧ ਯੁੱਗ ਵਿਚ ਚੱਲੀ ਭਗਤੀ-ਲਹਿਰ ਨੇ ਆਪਣੇ ਸਮੇਂ ਦੇ ਜਾਤ-ਪਾਤ, ਊਚ-ਨੀਚ, ਵਹਿਮਾਂ-ਭਰਮਾਂ, ਪਖੰਡਾਂ, ਕਰਮ-ਕਾਂਡਾਂ ਆਦਿ ਦਾ ਭਰਪੂਰ ਖੰਡਨ ਕੀਤਾ। ਇਸ ਦੇ ਨਾਲ ਹੀ ਇਸ ਲਹਿਰ ਨੇ ਕਿਸੇ ਤਤਕਾਲੀਨ ਰਾਜੇ-ਮਹਾਰਾਜਿਆਂ ਦੇ ਨਾਮ ਸਿਮਰਨ ਦੀ ਬਜਾਇ ਇੱਕੋ ਪਰਮਾਤਮਾ ਦਾ ਨਾਮ ਸਿਮਰਨ ਕਰ ਕੇ ਮਨੁੱਖ ਨੂੰ ਉਚੇਰੇ ਗੁਣਾਂ ਦਾ ਧਾਰਨੀ ਹੋਣ ਲਈ ਪ੍ਰੇਰਨਾ ਵੀ ਦਿੱਤੀ। ਇਸ ਲਹਿਰ ਦਾ ਅਰੰਭ ੧੨ਵੀਂ ਸਦੀ ਵਿਚ ਸੁਆਮੀ ਰਾਮਾਨੁਜ ਦੁਆਰਾ ਹੋਇਆ, ਜਿਸ ਨੂੰ ਸੁਆਮੀ ਰਾਮਾਨੰਦ ਨੇ ਵਿਆਪਕ ਰੂਪ ਵਿਚ ਪ੍ਰਵਾਨ ਚੜ੍ਹਾਇਆ। ਰਾਮਾਨੰਦ ਦੇ ਕਈ ਚੇਲੇ ਸਤਯਨੰਦ, ਸੁਖਾਨੰਦ, ਯੋਗਨੰਦ, ਭਾਵਨੰਦ, ਰਾਮਦਾਸ, ਭਗਤ ਪੀਪਾ, ਭਗਤ ਸੈਣ, ਭਗਤ ਕਬੀਰ ਅਤੇ ਭਗਤ ਰਵਿਦਾਸ ਹੋਏ, ਜਿਨ੍ਹਾਂ ਨੇ ਸਮੁੱਚੇ ਭਾਰਤ ਵਿਚ ਭਗਤੀ ਨੂੰ ਇਕ ਲਹਿਰ ਦੇ ਰੂਪ ਵਿਚ ਸਾਕਾਰ ਕੀਤਾ। ਭਗਤੀ ਲਹਿਰ ਦੇ ਸੰਤ, ਭਗਤ ਕਵੀਆਂ ਨੇ ਅਧਿਆਤਮਕ-ਸਤਿ ਦੀ ਪ੍ਰਾਪਤੀ ਨੂੰ ਵੈਦਿਕ ਧਰਮ ਦੇ ਬ੍ਰਾਹਮਣੀ ਜਾਂ ਕਰਮ-ਕਾਂਡੀ ਪ੍ਰਬੰਧ ਤੋਂ ਮੁਕਤ ਕਰਵਾਇਆ ਅਤੇ ਭਗਤੀ ਦੇ ਮਾਰਗ ਉੱਤੇ ਚੱਲ ਕੇ ਅਨੁਭਵ ਨਾਲ ਜੁੜਨ ਦੀ ਗੱਲ ਕੀਤੀ। ਉਨ੍ਹਾਂ ਨੇ ਕਰਮ-ਕਾਂਡਾਂ ਦਾ ਖੰਡਨ ਕੀਤਾ ਅਤੇ ਵੰਡ-ਵਿਤਕਰਿਆਂ ਦੇ ਵਖਰੇਵਿਆਂ ਨੂੰ ਦੂਰ ਕਰਨ ਦੇ ਯਤਨ ਕੀਤੇ। ਇਸ ਲਹਿਰ ਦੇ ਪ੍ਰਚਾਰਕ ਖੁਦ ਅਧਿਆਤਮਕ ਅਨੁਭਵੀ ਸਾਧਕ ਸਨ, ਜਿਨ੍ਹਾਂ ਨੇ ਇਸ ਅਨੁਭਵ ਦੀ ਅਭਿਵਿਅਕਤੀ ਸਾਧਾਰਨ ਭਾਸ਼ਾ ਦੁਆਰਾ ਕੀਤੀ ਅਤੇ ਸੰਗੀਤ ਦੁਆਰਾ ਇਸ ਨੂੰ ਪ੍ਰਚਾਰਿਆ। ਇਹ ਲਹਿਰ ਸੁਧਾਰਵਾਦੀ ਅਤੇ ਜਨ-ਉਧਾਰਵਾਦੀ ਲਹਿਰ ਦੇ ਤੌਰ 'ਤੇ ਪ੍ਰਚਾਰਿਤ ਹੋਣ ਕਰਕੇ ਜਨ-ਸਾਧਾਰਨ ਵਿਚ ਖੂਬ ਹਰਮਨ-ਪਿਆਰੀ ਹੋਈ। ਇਨ੍ਹਾਂ ਸੁਧਾਰਕਾਂ ਨੇ ਜਾਤ-ਪਾਤ, ਛੂਤ-ਛਾਤ, ਊਚ-ਨੀਚ ਵਰਗੇ ਰੋਗਾਂ ਨੂੰ ਸਮਾਜਿਕ ਤੌਰ 'ਤੇ ਦੂਰ ਕਰਦਿਆਂ ਸਮੁੱਚੀ ਲੋਕਾਈ ਨੂੰ ਹਰਿ ਦੇ ਨਾਮ ਨਾਲ ਜੁੜਨ ਦੀ ਗੱਲ ਕੀਤੀ ਅਤੇ ਪਰਮਾਤਮਾ ਦੀ ਹੋਂਦ ਨੂੰ ਸਵੀਕਾਰ ਕਰਨ ਦੇ ਸਿਧਾਂਤ ਨੂੰ ਅਪਣਾਇਆ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਛੇ ਗੁਰੂ ਸਾਹਿਬਾਨ, ਪੰਦਰ੍ਹਾਂ ਭਗਤ ਸਾਹਿਬਾਨ ਅਤੇ ਗਿਆਰ੍ਹਾ ਭੱਟ ਸਾਹਿਬਾਨ ਤੋਂ ਇਲਾਵਾ ਗੁਰਸਿੱਖਾਂ ਦੀ ਬਾਣੀ ਦਰਜ ਹੈ। ਭਗਤ ਧੰਨਾ ਜੀ ਨੂੰ ਸਿੱਖ-ਜਗਤ ਵਿਚ ਇਕ ਬਾਣੀਕਾਰ ਵਜੋਂ ਭਗਤ ਸਾਹਿਬਾਨ ਦੀ ਕੋਟੀ ਵਿਚ ਸ਼ੁਮਾਰ ਕੀਤਾ ਜਾਂਦਾ ਹੈ। ਇਸ ਲਈ ਭਗਤ ਬਾਣੀ ਵਿਚ ਭਗਤ ਧੰਨਾ ਜੀ ਦੀ ਬਾਣੀ ਦਾ ਇਕ ਵਿਸ਼ੇਸ਼ ਸਥਾਨ ਹੈ। ਭਗਤ ਧੰਨਾ ਜੀ ਕਿਸਾਨੀ ਪਰਵਾਰ ਨਾਲ ਸੰਬੰਧਿਤ

*ਮਕਾਨ ਨੰ. ੫੭੯, ਬੀ-੧੨, ਕਾਮਰਾਨ ਰੋਡ, ਨੇੜੇ ਗੁਰਦੁਆਰਾ ਕਲਗੀਧਰ ਸਿੰਘ ਸਭਾ, ਲੁਧਿਆਣਾ-੧੪੧੦੦੮ ਮੋ: +੯੧੯੮੫੬੭੯-੦੪੪੧੬

ਰਾਜਪੂਤਾਨੇ ਦੇ ਜੱਟ ਸਨ। ਭਾਈ ਕਾਨ੍ਹ ਸਿੰਘ ਨਾਭਾ[੧] ਅਨੁਸਾਰ ਆਪ ਦਾ ਜਨਮ ਟਾਂਕ ਦੇ ਇਲਾਕੇ ਦੇ ਧੂਆਨ ਪਿੰਡ ਵਿਚ ਸੰਮਤ ੧੪੭੩ ਨੂੰ ਹੋਇਆ। ਧੰਨਾ ਜੀ ਨੇ ਗ੍ਰਹਿਸਥੀ ਜੀਵਨ ਬਤੀਤ ਕੀਤਾ ਅਤੇ ਖੇਤੀ ਕਰਨ ਤੇ ਪਸ਼ੂ ਚਾਰਨ ਦੇ ਰੁਝੇਵੇਂ ਦੇ ਨਾਲ-ਨਾਲ ਪ੍ਰਭੂ-ਭਗਤੀ ਵੱਲ ਆਪਣਾ ਮਨ ਜੋੜੀ ਰੱਖਿਆ। ਭਗਤ ਧੰਨਾ ਜੀ ਅੰਦਰ ਪ੍ਰਭੂ ਪ੍ਰੇਮ ਦੀ ਪ੍ਰਬਲ ਇੱਛਾ ਹੋਣ ਕਰਕੇ ਪਰਮਾਤਮਾ ਨੂੰ ਉਨ੍ਹਾਂ ਨੇ ਆਪਣੇ ਨਿਰਛਲ ਸੁਭਾਅ ਰਾਹੀਂ ਸਹਿਜੇ ਹੀ ਪਾ ਲਿਆ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਇਸੇ ਕਰਕੇ ਜਿੱਥੇ ਹੋਰ ਭਗਤਾਂ ਦੀ ਕਠਿਨ ਸਾਧਨਾਂ ਦਾ ਜ਼ਿਕਰ ਕਰਦੇ ਹਨ, ਉੱਥੇ *ਧੰਨੈ ਸੇਵਿਆ ਬਾਲ ਬੁਧਿ* ਰਾਹੀਂ ਉਨ੍ਹਾਂ ਦੇ ਪ੍ਰਭੂ-ਮਿਲਾਪ ਦਾ ਜ਼ਿਕਰ ਕੀਤਾ ਹੈ।

ਭਗਤ ਧੰਨਾ ਜੀ ਨੂੰ ਪਰਮਾਰਥ ਦੀ ਸੋਝੀ ਸੁਆਮੀ ਰਾਮਾਨੰਦ ਜੀ ਤੋਂ ਹੋਈ ਸੀ। ਸੁਆਮੀ ਰਾਮਾਨੰਦ ਜੀ ਉੱਤਰੀ ਭਾਰਤ ਵਿਚ ਦੱਖਣ ਦੇ ਰਾਮਾਨੁਜ ਦੀ ਚੌਦਵੀਂ ਪੀੜ੍ਹੀ ਦੇ ਉਤਰਾਧਿਕਾਰੀ ਸਨ ਅਤੇ ਨਿਰਗੁਣ ਭਗਤੀ ਦੇ ਉਪਾਸ਼ਕ ਅਤੇ ਪ੍ਰਚਾਰਕ ਸਨ।

ਸ੍ਰੀ ਗੁਰੂ ਰਾਮਦਾਸ ਜੀ ਨੇ ਵੀ ਆਪਣੀ ਬਾਣੀ ਵਿਚ ਭਗਤ ਧੰਨਾ ਜੀ ਦੀ ਪ੍ਰਭੂ-ਸਾਧਨਾ ਦਾ ਜ਼ਿਕਰ ਕੀਤਾ ਹੈ। ਭਗਤ ਧੰਨਾ ਜੀ ਭਾਵੇਂ ਬਚਪਨ ਵਿਚ ਠਾਕੁਰ-ਪੂਜ ਸਨ, ਪਰ ਸਾਧੂਆਂ ਦੀ ਸੰਗਤ ਰਾਹੀਂ ਰਾਮਾਨੰਦ ਜੀ ਦੀ ਸ਼ਰਨ ਵਿਚ ਆ ਕੇ ਆਪਣੀ ਸਾਧਨਾ ਰਾਹੀਂ ਬਾਕੀ ਭਗਤਾਂ ਵਿਚ ਚੰਗਾ ਸਥਾਨ ਬਣ ਲੈਂਦੇ ਹਨ:

*ਨਾਮਾ ਜੈਦੇਉ ਕੰਬੀਰੁ ਤ੍ਰਿਲੋਚਨੁ ਅਉਜਾਤਿ ਰਵਿਦਾਸੁ ਚਮਿਆਰੁ ਚਮਈਆ॥*
*ਜੋ ਜੋ ਮਿਲੈ ਸਾਧੂ ਜਨ ਸੰਗਤਿ ਧਨੁ ਧੰਨਾ ਜਟੁ ਸੈਣੁ ਮਿਲਿਆ ਹਰਿ ਦਈਆ॥*
*ਸੰਤ ਜਨਾ ਕੀ ਹਰਿ ਪੈਜ ਰਖਾਈ ਭਗਤਿ ਵਛਲੁ ਅੰਗੀਕਾਰੁ ਕਰਈਆ॥*
*ਨਾਨਕ ਸਰਣਿ ਪਰੇ ਜਗਜੀਵਨ ਹਰਿ ਹਰਿ ਕਿਰਪਾ ਧਾਰਿ ਰਖਈਆ॥*

*(ਪੰਨਾ ੮੩੫)*

ਵੱਖ-ਵੱਖ ਵਰਗਾਂ ਅਤੇ ਭਿੰਨ ਭਿੰਨ ਇਲਾਕਿਆਂ ਵਿੱਚੋਂ ਹੁੰਦਿਆਂ ਹੋਇਆਂ ਵੀ ਇਨ੍ਹਾਂ ਭਗਤਾਂ ਦੀ ਅਭਿਵਿਅਕਤੀ ਤੋਂ ਵੱਖ-ਵੱਖ ਮਤਾਂ-ਮਤਾਂਤਰਾਂ ਦੇ ਲੋਕ ਬਹੁਤ ਪ੍ਰਭਾਵਿਤ ਹੋਏ। ਇਨ੍ਹਾਂ ਨੇ ਭਗਤੀ ਦੀ ਪ੍ਰੇਮਮਈ ਅਭਿਵਿਅਕਤੀ ਦੁਆਰਾ ਸਮੁੱਚੀ ਮਾਨਵਤਾ ਨੂੰ ਧਰਮ, ਭਾਸ਼ਾ, ਜਾਤੀ ਅਤੇ ਪ੍ਰਾਂਤਾਂ ਦੀਆਂ ਹੱਦ-ਬੰਦੀਆਂ ਤੋਂ ਮੁਕਤ ਕਰਵਾ ਕੇ ਪਰਮਾਤਮਾ ਦੇ ਪਰਮਸਤਿ ਸਰੂਪ ਦੀ ਜੋਤ ਪ੍ਰਜਵਲਿਤ ਕੀਤੀ। ਸ੍ਰੀ ਗੁਰੂ ਅਰਜਨ ਦੇਵ ਜੀ ਭਗਤ ਧੰਨਾ ਜੀ ਦੇ ਆਸਾ ਰਾਗ ਦੇ ਸ਼ਬਦਾਂ ਵਿਚ ਆਪਣਾ ਇਕ ਸ਼ਬਦ ਜੋੜ ਕੇ ਉਨ੍ਹਾਂ ਦੀ ਭਗਤੀ ਭਾਵਨਾ ਦਾ ਸਨਮਾਨ ਕਰਦੇ ਕਹਿੰਦੇ ਹਨ ਕਿ ਕਈ ਭਗਤਾਂ ਦੀ ਭਗਤੀ ਭਾਵਨਾ ਨੂੰ ਜਾਣ ਕੇ ਧੰਨੇ ਦੇ ਮਨ ਵਿਚ ਭਗਤੀ ਦੀ ਅਜਿਹੀ ਇੱਛਾ ਪੈਦਾ ਹੋਈ ਕਿ ਉਹ ਪਰਮਾਤਮਾ ਦੇ ਪ੍ਰਤੱਖ ਦਰਸ਼ਨ ਕਰ ਕੇ ਵਡਭਾਗੀ ਹੋ ਗਿਆ:

*ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ॥*
*ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥੧॥ ਰਹਾਉ॥*

*ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ॥*
*ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ॥੧॥*
*ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ॥*
*ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ॥੨॥*
*ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ॥*
*ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ॥੩॥*
*ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ॥*
*ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥* *(ਪੰਨਾ ੪੮੭)*

'ਸ੍ਰੀ ਗੁਰੂ ਗ੍ਰੰਥ ਸਾਹਿਬ' ਕੇਵਲ ਸਿੱਖ ਕੌਮੀਅਤ ਤਕ ਸੀਮਤ ਧਰਮ ਗ੍ਰੰਥ ਨਹੀਂ ਹੈ, ਸਗੋਂ ਇਸ ਦੀ ਸਥਾਪਨਾ ਧਰਮ, ਰੰਗ, ਨਸਲ, ਭੇਦ ਵਿਚ ਵੰਡੀ ਪਈ ਸਮੁੱਚੀ ਲੋਕਾਈ ਨੂੰ ਆਪਣੇ ਕਲਾਵੇ ਵਿਚ ਲੈਣਾ ਸੀ ਅਤੇ ਇਸ ਦੀ ਸਥਾਪਤੀ ਸਮੁੱਚੇ ਸੰਸਾਰ ਦੇ ਸਰਬ-ਸਾਂਝੇ ਧਰਮ ਗ੍ਰੰਥ ਵਜੋਂ ਵੀ ਕਰਵਾਉਣੀ ਸੀ, ਇਹ ਗੱਲ ਦਾ ਪ੍ਰਗਟਾਵਾ ਇਸ ਵਿਚ ਦਰਜ ਬਾਣੀ ਤੋਂ ਹੀ ਹੋ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਭਗਤ ਧੰਨਾ ਜੀ ਦੇ ਤਿੰਨ ਸ਼ਬਦ ਸ਼ਾਮਲ ਕੀਤੇ ਗਏ ਹਨ। ਦੋ ਸ਼ਬਦ ਰਾਗ ਆਸਾ ਵਿਚ ਆਏ ਹਨ ਅਤੇ ਇਕ ਸ਼ਬਦ ਰਾਗ ਧਨਾਸਰੀ ਵਿਚ ਹੈ। ਭਗਤ ਧੰਨਾ ਜੀ ਨੇ ਜ਼ਿੰਦਗੀ ਦੀਆਂ ਲੋੜਾਂ ਦਾ ਮੰਗ-ਪੱਤਰ ਪੇਸ਼ ਕੀਤਾ ਹੈ। ਅਕਾਰ ਪੱਖੋਂ ਭਗਤ ਬਾਣੀ ਭਾਵੇਂ ਗੁਰੂ ਸਾਹਿਬਾਨ ਦੀ ਬਾਣੀ ਤੋਂ ਘੱਟ ਹੈ ਪਰ ਗਿਣਤੀ ਦੇ ਪੱਖੋਂ ਭਗਤ ਸਾਹਿਬਾਨ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਰਚਨਾ ਵਿਚ ਮਹੱਤਵਪੂਰਨ ਅਤੇ ਵੱਡਾ ਯੋਗਦਾਨ ਹੈ। ਸ੍ਰੀ ਗੁਰੂ ਅਰਜਨ ਸਾਹਿਬ ਨੇ ਆਦਿ ਗ੍ਰੰਥ ਵਿਚ ਭਗਤੀ ਲਹਿਰ ਦੇ ਉਨ੍ਹਾਂ ਮਹਾਂਪੁਰਸ਼ਾਂ ਦੀ ਬਾਣੀ ਨੂੰ ਸੰਕਲਿਤ ਕੀਤਾ ਜਿਨ੍ਹਾਂ ਨੇ ਮਜ਼੍ਹਬੀ ਕਰਮ-ਕਾਂਡ ਅਤੇ ਗਿਆਨ-ਕਾਂਡ ਦੀ ਥਾਂ ਪ੍ਰੇਮਾ-ਭਗਤੀ 'ਤੇ ਜ਼ੋਰ ਦਿੱਤਾ, ਜਿਨ੍ਹਾਂ ਨੇ ਭੇਖਾਂ ਦਾ ਖੰਡਨ ਕਰਦੇ ਹੋਏ ਪ੍ਰਭੂ-ਪ੍ਰੇਮ ਨਾਲ ਭਰਪੂਰ ਹਿਰਦੇ ਦੀ ਮਹੱਤਤਾ ਨੂੰ ਪ੍ਰਵਾਨ ਕੀਤਾ।

ਆਸਾ ਰਾਗ ਦੇ ਪਹਿਲੇ ਸ਼ਬਦ ਵਿਚ ਭਗਤ ਧੰਨਾ ਜੀ ਨੇ ਆਪਣੇ ਪੂਰਬਲੇ ਜਨਮ ਦੀ ਭਟਕਣਾ ਅਤੇ ਪ੍ਰਭੂ ਨੂੰ ਪ੍ਰਾਪਤ ਕਰਨ ਦੀ ਬਿਹਬਲਤਾ ਨੂੰ ਬਿਆਨ ਕੀਤਾ ਹੈ। ਗੁਰੂ ਦੀ ਕਿਰਪਾ ਤੋਂ ਬਿਨਾ ਪ੍ਰਭੂ ਦੀ ਪ੍ਰਾਪਤੀ ਨਹੀਂ ਹੁੰਦੀ ਅਤੇ ਨਾ ਹੀ ਮਨ ਵੱਸ ਵਿਚ ਆਉਂਦਾ ਹੈ। ਆਪਣੀ ਇਸ ਮਾਨਸਿਕ ਭਟਕਣਾ ਨੂੰ ਬਿਆਨ ਕਰਦੇ ਭਗਤ ਧੰਨਾ ਜੀ ਕਹਿੰਦੇ ਹਨ ਕਿ ਕਈ ਜਨਮ (ਮਾਇਆ ਦੇ ਮੋਹ ਵਿਚ) ਬੀਤ ਗਏ ਹਨ ਪਰ ਫਿਰ ਵੀ ਤਨ-ਮਨ-ਧਨ ਵਿਚ ਸਹਿਜ ਨਹੀਂ ਆਇਆ। ਲੋਭੀ ਜੀਵ ਜ਼ਹਿਰ ਰੂਪ ਪਦਾਰਥਾਂ ਦੇ ਲਾਲਚ ਵਿਚ, ਕਾਮ-ਵਾਸਨਾ ਵਿਚ ਰੰਗਿਆ ਰਹਿੰਦਾ ਹੈ, ਇਸ ਦੇ ਮਨ ਵਿੱਚੋਂ ਹੀਰੇ ਰੂਪੀ ਅਮੋਲਕ ਪ੍ਰਭੂ ਵਿਸਰ ਜਾਂਦਾ ਹੈ। ਕਮਲੇ ਮਨ ਨੂੰ ਜ਼ਹਿਰ-ਰੂਪ ਫਲ ਮਿੱਠੇ ਲੱਗਦੇ ਹਨ ਪਰ ਪ੍ਰਭੂ ਦੀ ਸੋਹਣੀ ਵਿਚਾਰ ਚੰਗੀ ਨਹੀਂ ਲੱਗਦੀ। ਸ਼ੁੱਭ ਕਰਮਾਂ

ਤੋਂ ਉਲਟ ਮਾਇਆਵੀ ਪ੍ਰੀਤ ਵੱਸ ਜਨਮ-ਮਰਨ ਦਾ ਤਾਣਾ ਤਣਦਾ ਰਹਿੰਦਾ ਹੈ ਅਤੇ ਆਵਾਗਵਨ ਦਾ ਚੱਕਰ ਚੱਲਦਾ ਰਹਿੰਦਾ ਹੈ। ਹਿਰਦੇ ਵਿਚ ਪਰਮਾਤਮਾ ਨਾਲ ਜੁੜਨ ਦੀ ਚੰਗੀ ਵਿਉਂਤ ਨਾ ਟਿਕਾਉਣ ਕਰਕੇ ਜੀਵ ਤ੍ਰਿਸ਼ਨਾ ਦੀ ਅੱਗ ਵਿਚ ਸੜਦਾ ਮੌਤ ਦੇ ਫੰਦੇ ਵਿਚ ਫਸਿਆ ਰਹਿੰਦਾ ਹੈ ਕਿਉਂਕਿ ਕਮਲਾ ਜੀਵ ਵਿਸ਼ੇ-ਰੂਪ ਫਲ ਹੀ ਇਕੱਠੇ ਕਰ ਕੇ ਸਾਂਭਦਾ ਰਿਹਾ ਤੇ ਅਜਿਹਾ ਸਾਂਭਦਾ ਰਿਹਾ ਕਿ ਉਸ ਨੂੰ ਪਰਮ ਪੁਰਖ ਪ੍ਰਭੂ ਭੁੱਲ ਗਿਆ। ਗੁਰੂ ਨੇ ਜਦੋਂ ਜੀਵ ਮਨ ਨੂੰ ਗਿਆਨ ਦਾ ਪ੍ਰਵੇਸ਼-ਰੂਪ ਧਨ ਦਿੱਤਾ, ਤਾਂ ਉਸ ਦੀ ਸੁਰਤ ਪ੍ਰਭੂ ਵਿਚ ਜੁੜੀ, ਮਨ ਅੰਦਰ ਸ਼ਰਧਾ ਬਣ ਗਈ ਅਤੇ ਉਸ ਦਾ ਮਨ ਪ੍ਰਭੂ ਨਾਲ ਇੱਕ-ਮਿੱਕ ਹੋ ਗਿਆ। ਹੁਣ ਜੀਵ ਮਨ ਨੂੰ ਪ੍ਰਭੂ ਦਾ ਪਿਆਰ, ਪ੍ਰਭੂ ਦੀ ਭਗਤੀ ਚੰਗੀ ਲੱਗੀ, ਉਸ ਦੀ ਸੁੱਖ ਨਾਲ ਸਾਂਝ ਬਣ ਗਈ, ਉਹ ਮਾਇਆ ਵੱਲੋਂ ਚੰਗੀ ਤਰ੍ਹਾਂ ਰੱਜ ਗਿਆ ਤੇ ਬੰਧਨਾਂ ਤੋਂ ਮੁਕਤ ਹੋ ਗਿਆ। ਇਹ ਜੁਗਤ ਵਰਤ ਕੇ ਸਭ ਥਾਂ ਸਮਾਈ ਹੋਈ ਪ੍ਰਭੂ ਦੀ ਜੋਤ ਨੂੰ ਹਿਰਦੇ ਵਿਚ ਵਸਾ ਕੇ ਨਾ ਛਲੇ ਜਾਣ ਵਾਲੇ ਪਰਮਾਤਮਾ ਨੂੰ ਪ੍ਰਾਪਤ ਕਰ ਲਿਆ। ਇਵੇਂ ਧੰਨੇ ਨੇ ਸੰਤ ਜਨਾ ਨਾਲ ਮਿਲ ਕੇ ਧਰਤੀ ਨੂੰ ਸਹਾਰਾ ਦੇਣ ਵਾਲੇ ਧਰਨੀਧਰ ਨੂੰ ਪ੍ਰਾਪਤ ਕਰ ਲਿਆ। ਇਹ ਸ਼ਬਦ ਜੀਵ ਨੂੰ ਪਰਮਾਰਥ ਦੀ ਪੂਰੀ ਸੇਧ ਦਿੰਦਾ ਹੈ:

*ਭ੍ਰਮਤ ਫਿਰਤ ਬਹੁ ਜਨਮ ਬਿਲਾਨੇ ਤਨੁ ਮਨੁ ਧਨੁ ਨਹੀ ਧੀਰੇ॥*
*ਲਾਲਚ ਬਿਖੁ ਕਾਮ ਲੁਬਧ ਰਾਤਾ ਮਨਿ ਬਿਸਰੇ ਪ੍ਰਭ ਹੀਰੇ॥੧॥ ਰਹਾਉ॥*
*ਬਿਖੁ ਫਲ ਮੀਠ ਲਗੇ ਮਨ ਬਉਰੇ ਚਾਰ ਬਿਚਾਰ ਨ ਜਾਨਿਆ॥*
*ਗੁਨ ਤੇ ਪ੍ਰੀਤਿ ਬਢੀ ਅਨ ਭਾਂਤੀ ਜਨਮ ਮਰਨ ਫਿਰਿ ਤਾਨਿਆ॥੧॥*
*ਜੁਗਤਿ ਜਾਨਿ ਨਹੀ ਰਿਦੈ ਨਿਵਾਸੀ ਜਲਤ ਜਾਲ ਜਮ ਫੰਧ ਪਰੇ॥*
*ਬਿਖੁ ਫਲ ਸੰਚਿ ਭਰੇ ਮਨ ਐਸੇ ਪਰਮ ਪੁਰਖ ਪ੍ਰਭ ਮਨ ਬਿਸਰੇ॥੨॥*
*ਗਿਆਨ ਪ੍ਰਵੇਸੁ ਗੁਰਹਿ ਧਨੁ ਦੀਆ ਧਿਆਨੁ ਮਾਨੁ ਮਨ ਏਕ ਮਏ॥*
*ਪ੍ਰੇਮ ਭਗਤਿ ਮਾਨੀ ਸੁਖੁ ਜਾਨਿਆ ਤ੍ਰਿਪਤਿ ਅਘਾਨੇ ਮੁਕਤਿ ਭਏ॥੩॥*
*ਜੋਤਿ ਸਮਾਇ ਸਮਾਨੀ ਜਾ ਕੈ ਅਛਲੀ ਪ੍ਰਭੁ ਪਹਿਚਾਨਿਆ॥*
*ਧੰਨੈ ਧਨੁ ਪਾਇਆ ਧਰਣੀਧਰੁ ਮਿਲਿ ਜਨ ਸੰਤ ਸਮਾਨਿਆ॥* *(ਪੰਨਾ ੪੮੭)*

ਦੂਜੇ ਸ਼ਬਦ ਵਿਚ ਆਤਮ ਸਥਿਰਤਾ ਦਾ ਪ੍ਰਗਟਾਵਾ ਹੈ। ਇਸ ਵਿਚ ਇਹ ਵਿਚਾਰ ਭਾਵਨਾ ਪ੍ਰਗਟਾਈ ਗਈ ਹੈ ਕਿ ਪਰਮਾਤਮਾ ਦੀ ਭਗਤੀ ਕਿਉਂ ਨਾ ਕੀਤੀ ਜਾਵੇ, ਜੋ ਹਰ ਜੀਵ ਨੂੰ ਰੋਜ਼ੀ ਦਿੰਦਾ ਹੈ। ਉਸ ਤੋਂ ਬਿਨਾ ਦੂਸਰਾ ਹੋਰ ਕੋਈ ਵੀ ਪ੍ਰਤਿਪਾਲਕ ਨਹੀਂ ਹੈ। ਕਮਲਾ ਮਨੁੱਖੀ ਜੀਵ ਸਾਰੀ ਸ੍ਰਿਸ਼ਟੀ ਦੇ ਦੇਸਾਂ-ਪ੍ਰਦੇਸਾਂ ਵਿਚ ਵੀ ਭਟਕਦਾ ਫਿਰੇ, ਤਾਂ ਵੀ ਉਹੀ ਕੁਝ ਹੋਵੇਗਾ ਜੋ ਕਰਤਾਰ ਕਰੇਗਾ। ਇਸ ਸ਼ਬਦ ਵਿਚ ਦ੍ਰਿਸ਼ਟਾਂਤ ਦੇ ਕੇ ਦੱਸਿਆ ਗਿਆ ਹੈ ਕਿ ਦਿਆਲੂ ਪਰਮਾਤਮਾ ਮਾਤਾ ਦੇ ਗਰਭ ਦੀ ਅਗਨੀ ਵਿਚ ਖੁਰਾਕ ਦੇ ਕੇ ਸਾਡੀ ਰੱਖਿਆ ਕਰਦਾ ਹੈ। ਉਹ ਸਾਡਾ ਦਿਆਲੂ

ਮਾਲਕ ਦਸਾਂ ਜੋਤਾਂ ਵਾਲਾ ਸਰੀਰ ਆਪੇ ਹੀ ਸਾਜਦਾ ਹੈ। ਇਵੇਂ ਹੀ ਕਛੂਕੁੰਮੀ ਆਪ ਪਾਣੀ ਵਿਚ ਹੁੰਦੀ ਹੈ ਅਤੇ ਉਸ ਦੇ ਬੱਚੇ ਬਾਹਰ ਕਿਨਾਰੇ 'ਤੇ ਹੁੰਦੇ ਹਨ। ਉਨ੍ਹਾਂ ਬੱਚਿਆਂ ਨੂੰ ਨਾ ਮਾਤਾ ਦੇ ਖੰਭਾਂ ਦੀ ਰੱਖਿਆ ਪ੍ਰਾਪਤ ਹੁੰਦੀ ਹੈ ਅਤੇ ਨਾ ਹੀ ਮਾਤਾ ਦਾ ਦੁੱਧ ਉਨ੍ਹਾਂ ਨੂੰ ਪ੍ਰਾਪਤ ਹੁੰਦਾ ਹੈ। ਪਰ ਹੇ ਜਿੰਦੇ! ਮਨ ਵਿਚ ਵਿਚਾਰ ਕੇ ਤਾਂ ਵੇਖ, ਉਹ ਸੁੰਦਰ ਪਰਮਾਨੰਦ ਪੂਰਨ ਪ੍ਰਭੂ ਉਨ੍ਹਾਂ ਦੀ ਪਾਲਣਾ ਕਰਦਾ ਹੈ। ਇਵੇਂ ਹੀ ਪੱਥਰ ਵਿਚ ਕੀੜਾ ਲੁਕ ਕੇ ਰਹਿੰਦਾ ਹੈ। ਉਸ ਨੂੰ ਬਾਹਰ ਨਿਕਲਣ ਲਈ ਕੋਈ ਰਸਤਾ ਵੀ ਨਹੀਂ ਹੁੰਦਾ ਕਿ ਉਹ ਖਾ ਪੀ ਕੇ ਆਪਣੀ ਪਾਲਣਾ ਕਰ ਸਕੇ। ਪਰ ਉਸ ਦਾ ਪਾਲਣ ਕਰਨ ਵਾਲਾ (ਪੂਰਨ ਪਰਮਾਤਮਾ) ਉਸ ਨੂੰ ਵੀ ਖੁਰਾਕ ਦਿੰਦਾ ਹੈ। ਭਗਤ ਧੰਨਾ ਜੀ ਆਖਦੇ ਹਨ ਕਿ ਹੇ ਜੀਵ! ਤੂੰ ਡਰ ਜਾਂ ਚਿੰਤਾ ਨਾ ਕਰ, ਜੇ ਪ੍ਰਭੂ ਭਗਤੀ ਵੱਲ ਤੂੰ ਲੱਗ ਜਾਵੇਂ ਤਾਂ ਉਹ ਆਪੇ ਹੀ ਤੇਰੀ ਰੋਜ਼ੀ ਰੋਟੀ ਦਾ ਫਿਕਰ ਕਰੇਗਾ, ਭਾਵ ਸਭ ਤਰ੍ਹਾਂ ਦੀ ਪ੍ਰਤਿਪਾਲਣਾ ਆਪਣੇ ਆਪ ਹੀ ਕਰੀ ਜਾਵੇਗਾ। ਤੈਨੂੰ ਕਹਿਣ ਦੀ ਲੋੜ ਹੀ ਨਹੀਂ ਪਏਗੀ:

*ਰੇ ਚਿਤ ਚੇਤਸਿ ਕੀ ਨ ਦਯਾਲ ਦਮੋਦਰ ਬਿਬਹਿ ਨ ਜਾਨਸਿ ਕੋਈ॥*
*ਜੇ ਧਾਵਹਿ ਬ੍ਰਹਮੰਡ ਖੰਡ ਕਉ ਕਰਤਾ ਕਰੈ ਸੁ ਹੋਈ॥੧॥ ਰਹਾਉ॥*
*ਜਨਨੀ ਕੇਰੇ ਉਦਰ ਉਦਕ ਮਹਿ ਪਿੰਡੁ ਕੀਆ ਦਸ ਦੁਆਰਾ॥*
*ਦੇਇ ਅਹਾਰੁ ਅਗਨਿ ਮਹਿ ਰਾਖੈ ਐਸਾ ਖਸਮੁ ਹਮਾਰਾ॥੧॥*
*ਕੁੰਮੀ ਜਲ ਮਾਹਿ ਤਨ ਤਿਸੁ ਬਾਹਰਿ ਪੰਖ ਖੀਰੁ ਤਿਨ ਨਾਹੀ॥*
*ਪੂਰਨ ਪਰਮਾਨੰਦ ਮਨੋਹਰ ਸਮਝਿ ਦੇਖੁ ਮਨ ਮਾਹੀ॥੨॥*
*ਪਾਖਣਿ ਕੀਟੁ ਗੁਪਤੁ ਹੋਇ ਰਹਤਾ ਤਾ ਚੋ ਮਾਰਗੁ ਨਾਹੀ॥*
*ਕਹੈ ਧੰਨਾ ਪੂਰਨ ਤਾਹੂ ਕੋ ਮਤ ਰੇ ਜੀਅ ਡਰਾਂਹੀ॥ (ਪੰਨਾ ੪੮੮)*

ਧਨਾਸਰੀ ਰਾਗ ਵਿਚ ਜਿੱਥੇ ਬਾਕੀ ਭਗਤਾਂ (ਭਗਤ ਤ੍ਰਿਲੋਚਨ ਜੀ, ਭਗਤ ਸੈਣ ਜੀ, ਭਗਤ ਪੀਪਾ ਜੀ) ਦੇ ਆਰਤੀ ਵਾਲੇ ਸ਼ਬਦ ਹਨ, ਉੱਥੇ ਅੰਤ ਵਿਚ ਭਗਤ ਧੰਨਾ ਜੀ ਦਾ ਸ਼ਬਦ ਹੈ। ਇਸ ਵਿਚ ਭਗਤ ਧੰਨਾ ਜੀ ਨੇ ਆਪਣੀ ਸਾਦਗੀ ਅਤੇ ਨਿਰਛਲਤਾ ਰਾਹੀਂ ਉਸ ਪ੍ਰਭੂ-ਪਰਮਾਤਮਾ ਪਾਸੋਂ ਰੋਜ਼ਾਨਾ ਜ਼ਿੰਦਗੀ ਦੀਆਂ ਲੋੜਵੰਦ ਚੀਜ਼ਾਂ ਦੀ ਮੰਗ ਕੀਤੀ ਹੈ। ਆਪ ਮਹਿਸੂਸ ਕਰਦੇ ਹਨ ਕਿ ਜਦ ਪ੍ਰਭੂ ਦੀ ਭਗਤੀ ਕਰਨੀ ਹੈ, ਮੁੱਢਲੀਆਂ ਲੋੜਾਂ ਦੀ ਪੂਰਤੀ ਤਾਂ ਹੋਣੀ ਬਹੁਤ ਹੀ ਮਹੱਤਵਪੂਰਨ ਹੈ। ਭਗਤ ਧੰਨਾ ਜੀ ਆਖਦੇ ਹਨ ਕਿ ਹੇ ਪ੍ਰਿਥਵੀ ਦੇ ਪਾਲਣ ਵਾਲੇ ਪ੍ਰਭੂ! ਮੈਂ ਤੇਰੇ ਦਰ ਦਾ ਮੰਗਤਾ ਹਾਂ। ਮੇਰੀਆਂ ਸਾਰੀਆਂ ਲੋੜਾਂ ਪੂਰੀਆਂ ਕਰ। ਜੋ ਮਨੁੱਖ ਤੇਰੀ ਭਗਤੀ ਕਰਦੇ ਹਨ ਤੂੰ ਉਨ੍ਹਾਂ ਦੇ ਕੰਮ ਸਿਰੇ ਚੜ੍ਹਦਾ ਹੈਂ, ਮੈਂ ਤੇਰੇ ਦਰ ਤੋਂ ਦਾਲ, ਆਟਾ ਤੇ ਘਿਉ ਮੰਗਦਾ ਹਾਂ, ਤਾਂ ਜੋ ਮੇਰੀ ਜਿੰਦ ਨੂੰ ਨਿੱਤ ਸੁਖੀ ਰੱਖਣ। ਇਸ ਦੇ ਨਾਲ ਹੀ ਜੁੱਤੀ ਤੇ ਸੋਹਣਾ ਕੱਪੜਾ ਪਹਿਨਣ ਲਈ ਸਤਵਾਰੀ ਪੈਲੀ ਵਾਹ ਕੇ ਬੀਜਿਆ ਅੰਨ, ਦੁੱਧ ਪੀਣ

ਲਈ ਲਵੇਰੀ ਗਊ ਭੈਂਸ ਅਤੇ ਯਾਤਰਾ ਕਰਨ ਲਈ ਚੰਗੀ ਅਰਬੀ ਘੋੜੀ ਦੀ ਮੰਗ ਵੀ ਤੇਰੇ ਅੱਗੇ ਕਰਦਾ ਹਾਂ। ਸੋਹਣੀ ਗ੍ਰਹਿਣੀ ਦੀ ਵੀ ਜਾਚਨਾ ਕਰਦਾ ਹਾਂ। ਮੈਂ ਤੇਰਾ ਦਾਸ ਧੰਨਾ ਤੈਥੋਂ ਮੰਗ ਕੇ ਆਪਣੀ ਜ਼ਿੰਦਗੀ ਦੀ ਪਾਲਣ-ਪੋਸ਼ਣਾ ਕਰਦਾ ਚਾਹੁੰਦਾ ਹਾਂ। ਭਗਤ ਧੰਨਾ ਜੀ ਦਾ ਇਹ ਵਿਸ਼ਵਾਸ ਸੀ ਕਿ ਪ੍ਰਭੂ ਭਗਤੀ ਇਹ ਲੋੜਾਂ ਦੀ ਪੂਰਤੀ ਕੀਤੇ ਬਿਨਾ ਅਧੂਰੀ ਹੈ ਕਿਉਂਕਿ ਸਰੀਰ ਦੀ ਖੁਰਾਕ ਅਤੇ ਜੀਵਨ ਦੀਆਂ ਨਿੱਤ ਵਰਤੋਂ ਦੀਆਂ ਚੀਜ਼ਾਂ ਤੋਂ ਬਿਨਾ ਪ੍ਰਭੂ-ਭਗਤੀ ਵਿਚ ਮਨ ਜੁੜ ਹੀ ਨਹੀਂ ਸਕਦਾ। ਇਨ੍ਹਾਂ ਸਾਰੀਆਂ ਮੰਗਾਂ ਵਿਚ ਭਗਤ ਧੰਨਾ ਜੀ ਦਾ ਭੋਲਾ-ਭਾਲਾ, ਸਾਦਗੀ ਭਰਪੂਰ ਅਤੇ ਨਿਰਛਲ ਸੁਭਾਅ ਝਲਕਦਾ ਹੈ। ਭਗਤ ਧੰਨਾ ਜੀ ਦਾ ਇਹ ਵੀ ਵਿਸ਼ਵਾਸ ਹੈ ਕਿ ਪ੍ਰਭੂ *ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ* ਹੈ:

*ਗੋਪਾਲ ਤੇਰਾ ਆਰਤਾ॥*
*ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ॥੧॥ ਰਹਾਉ॥*
*ਦਾਲਿ ਸੀਧਾ ਮਾਗਉ ਘੀਉ॥ ਹਮਰਾ ਖੁਸੀ ਕਰੈ ਨਿਤ ਜੀਉ॥*
*ਪਨ੍ਹੀਆ ਛਾਦਨੁ ਨੀਕਾ॥ ਅਨਾਜੁ ਮਗਉ ਸਤ ਸੀ ਕਾ॥੧॥*
*ਗਊ ਭੈਸ ਮਗਉ ਲਾਵੇਰੀ॥ ਇਕ ਤਾਜਨਿ ਤੁਰੀ ਚੰਗੇਰੀ॥*
*ਘਰ ਕੀ ਗੀਹਨਿ ਚੰਗੀ॥ ਜਨੁ ਧੰਨਾ ਲੇਵੈ ਮੰਗੀ॥* *(ਪੰਨਾ ੬੯੫)*

ਉਪਰੋਕਤ ਵਿਚਾਰ ਤੋਂ ਸਪਸ਼ਟ ਹੈ ਕਿ ਭਗਤ ਧੰਨਾ ਜੀ ਦਾ ਆਪਣਾ ਜੀਵਨ ਜਿੱਥੇ ਸਿੱਧਾ-ਸਾਦਾ ਭਾਵ ਸਰਲ ਸੀ, ਉੱਥੇ ਇਹ ਮਨੁੱਖ ਨੂੰ ਵੀ ਵਿਕਾਰਾਂ ਤੋਂ ਬਚਨ ਲਈ ਸਿੱਧਾ ਸਾਦਾ ਤੇ ਸਰਲ ਮਾਰਗ ਅਪਣਾਉਣ ਲਈ ਪ੍ਰੇਰਦੇ ਹਨ। ਭਗਤ ਜੀ ਨੇ ਆਪਣੀ ਵਿਚਾਰਧਾਰਾ ਨੂੰ ਮੁੱਖ ਤੌਰ 'ਤੇ ਦੋ ਬਿੰਦੂਆਂ ਤੇ ਕੇਂਦਰਿਤ ਕੀਤਾ ਹੈ, ਇਕ ਜੀਵਨ-ਮੁਕਤੀ ਭਾਵ ਜਿਊਂਦੇ ਹੋਏ ਵਿਕਾਰਾਂ ਤੋਂ ਖਲਾਸੀ ਅਤੇ ਦੂਜਾ ਪਰਮਾਤਮਾ ਦੀ ਸ਼ਰਨ ਦੀ ਮਹੱਤਤਾ। ਗਿਣਨਾਤਮਕ ਪੱਖੋਂ ਭਾਵੇਂ ਭਗਤ ਧੰਨਾ ਜੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕੇਵਲ ਤਿੰਨ ਸ਼ਬਦ ਹਨ, ਪਰ ਗੁਰਮਤਿ ਸਿਧਾਂਤਾਂ ਦੀ ਵਿਆਖਿਆ ਅਤੇ ਜਗਿਆਸੂ ਜੀਵਾਂ ਲਈ ਪਰਮਾਰਥ ਦੇ ਰਸਤੇ ਦੀ ਸੇਧ ਦੇਣ ਪੱਖੋਂ ਇਨ੍ਹਾਂ ਸ਼ਬਦਾਂ ਦਾ ਬਹੁਤ ਵੱਡਾ ਯੋਗਦਾਨ ਹੈ।

ਹਵਾਲੇ ਅਤੇ ਟਿੱਪਣੀਆਂ

੧. ਭਾਈ ਕਾਨ੍ਹ ਸਿੰਘ ਨਾਭਾ, *ਗੁਰੂ ਸ਼ਬਦ ਰਤਨਾਕਰ ਮਹਾਨ ਕੋਸ਼,* ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ਤੀਜੀ ਛਾਪ, ੧੯੭੪, ਪੰਨਾ-੬੭੩

੨. "Max Arthur Macauliffe Fixed A.D. 1415 as the Year of Dhanna's Birth." (The Encyclopadia of Sikhism, Punjabi University, Patiala, 1992, Vol.I, Page-567

■

# ਸਿਮਰਨ ਦਾ ਅਨੂਠਾ ਪ੍ਰਵਾਹ: ਜਾਪੁ ਸਾਹਿਬ

*-ਪ੍ਰਿੰ. ਰਾਮ ਸਿੰਘ**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਚਾਰਧਾਰਾ ਨੂੰ ਪ੍ਰਪੱਕ ਕਰਨ, ਇਸ ਨੂੰ ਅੱਗੇ ਤੋਰਨ ਅਤੇ ਵਿਲੱਖਣ ਸ਼ੈਲੀ ਵਿਚ ਪੇਸ਼ ਕਰਨ ਦਾ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਵਿਸ਼ੇਸ਼ ਉਪਰਾਲਾ ਅਤੀ ਮਹੱਤਵਪੂਰਨ ਹੈ। ਕਲਗੀਧਰ ਪਾਤਸ਼ਾਹ ਜਿੱਥੇ ਰਣ-ਖੇਤਰ ਦੇ ਅਜਿੱਤ ਯੋਧੇ ਸਨ, ਉੱਥੇ ਉਹ ਉੱਚ ਕੋਟੀ ਦੇ ਲਿਖਾਰੀ ਅਤੇ ਕਲਮ ਦੇ ਵੀ ਧਨੀ ਸਨ।

ਜਾਪੁ ਸਾਹਿਬ ਨੂੰ ਦਸਮੇਸ਼ ਪਿਤਾ ਜੀ ਦੀਆਂ ਬਾਣੀਆਂ ਵਿਚ ਵਿਸ਼ੇਸ਼ ਸਥਾਨ ਪ੍ਰਾਪਤ ਹੈ। ਜਿਸ ਤਰ੍ਹਾਂ ਜਪੁ ਜੀ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰੰਭ ਵਿਚ ਦਰਜ ਹੈ, ਉਸੇ ਤਰ੍ਹਾਂ ਜਾਪੁ ਸਾਹਿਬ ਵੀ ਦਸਮ ਗ੍ਰੰਥ ਦੀਆਂ ਬਾਣੀਆਂ ਵਿਚ ਮੁੱਢਲੀ ਬਾਣੀ ਹੈ। ਵਾਹਿਗੁਰੂ ਜਾਂ ਕਿਸੇ ਮੰਤਰ ਦਾ ਬਾਰ-ਬਾਰ ਜਪਣਾ ਹੀ ਜਾਪ ਸਦਵਾਉਂਦਾ ਹੈ। ਭਾਈ ਗੁਰਦਾਸ ਜੀ ਨੇ ਤਾਂ ਜਪੁ ਜੀ ਦੇ ਥਾਂ ਵੀ ਜਾਪ ਸ਼ਬਦ ਵਰਤਿਆ: "ਅੰਮ੍ਰਿਤ ਵੇਲੇ ਜਾਪ ਉਚਾਰਾ"। ਰਹਿਤਨਾਮਿਆਂ ਅਨੁਸਾਰ ਵੀ ਜਪ ਜਾਪ ਜਪੈ ਬਿਨਾ ਭੋਜਨ ਛਕਣਾ ਵਾਜਿਬ ਨਹੀਂ।

ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ: "ਜਾਪੁ ਜਪੁਜੀ ਤੁਲਯ ਪਵਿਤ੍ਰ ਗੁਰਬਾਣੀ ਹੈ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਹੈ।"

ਇਹ ਬਾਣੀ ਨਿੱਤਨੇਮ ਦੀਆਂ ਬਾਣੀਆਂ ਵਿਚ ਵੀ ਸ਼ਾਮਲ ਹੈ। ਇਸ ਬਾਣੀ ਦੇ ੧੯੯ ਬੰਦ ਹਨ ਅਤੇ ਇਸ ਦੀ ਰਚਨਾ ਵਿਚ ਗੁਰੂ ਸਾਹਿਬ ਨੇ ੧੦ ਪ੍ਰਕਾਰ ਦੇ ਛੰਦਾਂ ਦੀ ਵਰਤੋਂ ਕੀਤੀ ਹੈ, ਕੁੱਲ ੨੨ ਛੰਦ ਹਨ। ਪ੍ਰੋ. ਪਿਆਰਾ ਸਿੰਘ ਪਦਮ ਅਨੁਸਾਰ:

"ਇਹ ਕੋਈ ਸਾਧਾਰਣ ਅਵਸਥਾ ਵਿਚ ਤੁਕਬੰਦੀ ਕਰਕੇ ਬਣਾਈ ਹੋਈ ਰਚਨਾ ਨਹੀਂ, ਸਗੋਂ ਕਿਸੇ ਅਨੂਠੀ ਸਮਾਧੀ ਦਾ ਲਿਸ਼ਕਾਰਾ ਹੈ ਜਿਸ ਵਿਚ *ਏਕ ਮੂਰਤਿ ਅਨੇਕ ਦਰਸਨ* ਪਰਤੱਖ ਰੂਪ ਵਿਚ ਮੂਰਤੀਮਾਨ ਹੈ।"

ਜਾਪੁ ਸਾਹਿਬ ਵਿਚ ਚਿਤ੍ਰਿਤ ਇਸ਼ਟ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਵਿਅਕਤਿਤਵ ਵਿਚ ਜਿਊਂਦਾ ਜਾਗਦਾ ਦਿੱਸਦਾ ਹੈ। ਜਾਪੁ ਸਾਹਿਬ ਦਾ ਵਿਸ਼ਾ-ਵਸਤੂ ਅਤੇ ਇਸ ਦੇ ਰਚਨਹਾਰ ਇੱਕ-ਮਿੱਕ ਹਨ ਅਤੇ ਇਹ ਅਭੇਦਤਾ ਹੀ ਇਸ ਮਹਾਨ ਰਚਨਾ ਦਾ ਪਰਮ ਲੱਛਣ ਹੈ।

ਭਾਰਤੀ ਪ੍ਰੰਪਰਾ ਵਿਚ ਪਰਮਾਤਮਾ ਦੇ ਸਰਗੁਣ ਸਰੂਪ ਦੇ ਗਾਇਨ ਅਤੇ ਉਪਾਸ਼ਨਾ ਉੱਪਰ ਵਧੇਰੇ ਜ਼ੋਰ ਦਿੱਤਾ ਜਾਂਦਾ ਰਿਹਾ ਹੈ। ਗੁਰਮਤਿ ਸਿਧਾਂਤਾਂ ਅਨੁਸਾਰ ਨਿਰਗੁਣ ਸਰੂਪ ਦੀ ਅਰਾਧਨਾ ਨੂੰ ਤਰਜੀਹ ਦਿੱਤੀ ਜਾਂਦੀ ਹੈ। ਜਾਪੁ ਸਾਹਿਬ ਦੀ ਸ਼ੁਰੂਆਤ ਵਿਚ ਹੀ ਨਿਰਗੁਣ ਰੂਪ ਦੀ ਵਿਚਾਰਧਾਰਾ ਨੂੰ ਪ੍ਰਕਾਸ਼ਮਾਨ

**ਨੇੜੇ ਨਿਹੰਗ ਸਮਸ਼ੇਰ ਸਿੰਘ ਪ੍ਰਿੰਟਿੰਗ ਪ੍ਰੈੱਸ, ਗੁਰੂ ਸਰ ਸੁਧਾਰ, ਲੁਧਿਆਣਾ। ਮੋ: +੯੧੯੮੮੮੪-੬੬੬੭੫*

ਕੀਤਾ ਗਿਆ ਹੈ:

*ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ॥*
*ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤਿ ਕਿਹ॥*
*ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜਿ ਕਹਿੱਜੈ॥*
*ਕੋਟਿ ਇੰਦ੍ਰ ਇੰਦ੍ਰਾਣਿ ਸਾਹੁ ਸਾਹਾਣਿ ਗਣਿਜੈ॥*
*ਤ੍ਰਿਭਵਣ ਮਹੀਪ ਸੁਰ ਨਰ ਅਸੁਰ ਨੇਤ ਨੇਤ ਬਨ ਤ੍ਰਿਣ ਕਹਤ॥*
*ਤਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਨਤ ਸੁਮਤਿ॥* *(ਛਪੈ ਛੰਦ)*

ਸਪਸ਼ਟ ਹੈ ਕਿ ਪ੍ਰਾਚੀਨ ਭਾਰਤ ਦੇ ਸਾਹਿਤ ਦੇ ਸਤੋਤਰਾਂ ਨਾਲੋਂ ਇਹ ਇਕ ਦਮ ਨਿਰਾਲਾ ਅਤੇ ਵਿਲੱਖਣ ਸਤੋਤਰ ਹੈ। ਇਹ ਅਕਾਲ ਪੁਰਖ ਪ੍ਰਥਾਇ ਸਿਮਰਨ ਹੈ ਅਤੇ ਇਸ ਵਿਚ ਕੋਈ ਸ਼ੱਕ ਨਹੀਂ ਕਿ ਜਾਪੁ ਸਾਹਿਬ ਸਿਮਰਨ ਦਾ ਸਿਖ਼ਰ ਹੈ।

ਸੇਵਾ ਤੇ ਸਿਮਰਨ ਸਿੱਖੀ ਮਹੱਲ ਦੇ ਦੋ ਵੱਡੇ ਥੰਮ ਹਨ। ਜਿਸ ਤਰ੍ਹਾਂ ਸੇਵਾ ਦੇ ਵੱਖੋ-ਵੱਖ ਅੰਗ ਹੁੰਦੇ ਹਨ, ਇਸੇ ਤਰ੍ਹਾਂ ਸਿਮਰਨ ਦੇ ਵੀ ਭਿੰਨ-ਭਿੰਨ ਢੰਗ ਹੁੰਦੇ ਹਨ। ਪੁਰਾਤਨ ਸਮਿਆਂ ਵਿਚ ਸਿਮਰਨ ਭੋਰਿਆਂ ਵਿਚ ਜਾਂ ਏਕਾਂਤ ਵਿਚ ਸਮਾਧੀ ਲਾ ਕੇ ਕੀਤਾ ਜਾਂਦਾ ਸੀ। ਧਰਤ ਲੋਕਾਈ ਨੂੰ ਸੋਧਣ ਦੀ ਜਦੋਂ ਪਹਿਲੇ ਪਾਤਸ਼ਾਹ ਨੇ ਵਿਉਂਤ ਸਿਰਜੀ ਤਾਂ ਉਨ੍ਹਾਂ ਸਾਜ਼ਾਂ ਨਾਲ ਕੀਰਤਨ ਅਤੇ ਸਿਮਰਨ ਦੀ ਵਿਧੀ ਨੂੰ ਪ੍ਰਚਲਿਤ ਕੀਤਾ:

*ਇਕੁ ਬਾਬਾ ਅਕਾਲ ਰੂਪੁ ਦੂਜਾ ਰਬਾਬੀ ਮਰਦਾਨਾ।* *(ਵਾਰ ੧:੩੫)*

ਸਾਜ਼ਾਂ ਦੀ ਪ੍ਰੰਪਰਾ ਨੂੰ ਦਸਮ ਪਾਤਸ਼ਾਹ ਨੇ ਵੀ ਬਰਕਰਾਰ ਰੱਖਿਆ। ਪਹਿਲੇ ਜਾਮੇ ਤੋਂ ਦਸਵੇਂ ਜਾਮੇ ਤਕ ਦੁਨਿਆਵੀ ਪੱਧਰ ਉੱਤੇ ਬੇਅੰਤ ਤਬਦੀਲੀਆਂ ਹੋਂਦ ਵਿਚ ਆਈਆਂ। ਪੰਚਮ ਪਾਤਸ਼ਾਹ ਨੂੰ ਤੱਤੀਆਂ ਤਵੀਆਂ 'ਤੇ ਬਿਠਾ ਕੇ ਸ਼ਹੀਦ ਕਰ ਦਿੱਤਾ ਗਿਆ। ਸਬਰ ਤੇ ਜਬਰ ਦੀ ਹੱਦ ਹੋ ਜਾਣ 'ਤੇ ਅਕਾਲ ਤਖ਼ਤ ਸਾਹਿਬ ਦੀ ਸਿਰਜਣਾ ਹੋਈ ਅਤੇ ਮੀਰੀ ਪੀਰੀ ਦੇ ਮਾਲਕ ਨੇ ਸਿੱਖਾਂ ਨੂੰ ਜਬਰ ਵਿਰੁੱਧ ਡਟਣ ਲਈ ਤਿਆਰ ਕਰਨਾ ਅਰੰਭ ਦਿੱਤਾ ਪ੍ਰੰਤੂ ਹਕੂਮਤ ਦਾ ਜਬਰ ਦਿਨ-ਬ-ਦਿਨ ਵੱਧਦਾ ਗਿਆ। ਨੌਵੇਂ ਸਤਿਗੁਰਾਂ ਨੂੰ ਵੀ ਸ਼ਹਾਦਤ ਦਾ ਜਾਮ ਪੀਣਾ ਪਿਆ। ਪ੍ਰਸਿੱਧ ਅੰਗਰੇਜ਼ ਲਿਖਾਰੀ ਕਨਿੰਘਮ ਦਾ ਵਿਚਾਰ ਹੈ ਕਿ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹੀਦੀ ਉਪਰੰਤ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਮਨ ਵਿਚ ਇਹ ਵਿਚਾਰ ਪਰਿਪੱਕ ਹੋ ਗਿਆ ਕਿ ਲਿਤਾੜੇ ਤੇ ਨਿਰਜੀਵ ਹੋ ਚੁੱਕੇ ਲੋਕਾਂ ਨੂੰ ਇਕ ਨਰੋਈ ਅਤੇ ਉਤਸ਼ਾਹੀ ਕੌਮ ਵਿਚ ਬਦਲਣ ਦੀ ਲੋੜ ਹੈ। ਦਸਮ ਪਾਤਸ਼ਾਹ ਨੇ ਸਮੇਂ ਦੇ ਗੇੜ ਨੂੰ ਮੁੱਖ ਰੱਖਦਿਆਂ ਧਰਮ-ਯੁੱਧ ਦੀਆਂ ਤਿਆਰੀਆਂ ਅਰੰਭ ਦਿੱਤੀਆਂ। ਗੁਰੂ ਜੀ ਖ਼ੁਦ ਵੀ ਲੋਕ-ਨਾਇਕ ਦੇ ਰੂਪ ਵਿਚ ਪੂਰੇ ਦ੍ਰਿੜ੍ਹ-ਵਿਸ਼ਵਾਸ ਨਾਲ ਇਤਿਹਾਸ ਦੇ ਤੂਫਾਨੀ ਘੋੜੇ ਦੇ ਸ਼ਾਹ ਅਸਵਾਰ ਬਣ ਗਏ। ਆਪ ਜੀ ਭਲੀ ਭਾਂਤ ਜਾਣਦੇ ਸਨ ਕਿ ਕੇਵਲ ਹਥਿਆਰਾਂ ਅਤੇ ਘੋੜਿਆਂ ਨਾਲ ਹੀ ਧਰਮ-ਯੁੱਧ ਨਹੀਂ ਲੜੇ ਜਾ ਸਕਦੇ, ਸਰੀਰਕ ਬਲ ਨਾਲ ਮਾਨਸਿਕ ਬਲ ਵੀ ਵਧਾਉਣ ਦੀ ਲੋੜ ਹੈ। ਗੁਰੂ ਜੀ ਨੇ ਭਾਰਤੀ ਸਾਹਿਤਕ ਵਿਰਸੇ ਤੋਂ ਜਾਣੂ ਕਰਵਾਉਣ

ਹਿੱਤ ਪੰਜ ਸਿੰਘਾਂ ਨੂੰ ਸੰਸਕ੍ਰਿਤ ਵਿੱਦਿਆ ਦਾ ਗਿਆਨ ਹਾਸਲ ਕਰਨ ਲਈ ਬਨਾਰਸ ਭੇਜਿਆ ਤਾਂ ਜੋ ਦੰਭੀ ਤੇ ਪਖੰਡੀ ਵਿਦਵਾਨਾਂ ਦਾ ਡਰ ਸਦਾ ਲਈ ਚੁੱਕਿਆ ਜਾ ਸਕੇ।

ਔਰੰਗਜ਼ੇਬ ਨੇ ਸੰਸਕ੍ਰਿਤ ਵਿਦਿਆਲੇ ਬੰਦ ਕਰਨ ਦਾ ਹੁਕਮ ਦੇ ਦਿੱਤਾ। ਵਿਦਵਾਨ ਗੁਰੂ ਜੀ ਦੀ ਸ਼ਰਨ ਵਿਚ ਆਉਣ ਲੱਗ ਪਏ। ਭਾਈ ਨੰਦ ਲਾਲ ਗੋਯਾ ਵੀ ਆਗਰੇ ਤੋਂ ਚੱਲ ਕੇ ਗੁਰੂ ਜੀ ਪਾਸ ਆ ਗਏ। ਜਮਨਾ ਦੇ ਕਿਨਾਰੇ, ਪਾਉਂਟਾ ਸਾਹਿਬ ਦਾ ਰਮਣੀਕ ਸਥਾਨ ਕਵੀਆਂ ਦੀ ਰਾਜਧਾਨੀ ਬਣ ਗਿਆ। ਗੁਰੂ ਸਾਹਿਬ ਵੱਲੋਂ ਵੀ ਜਾਪੁ ਸਾਹਿਬ, ਸਵੱਈਏ ਅਤੇ ਅਕਾਲ ਉਸਤਤਿ ਦੀ ਰਚਨਾ ਕੀਤੀ ਗਈ। ਗੁਰੂ ਜੀ ਸਾਰੀ ਆਯੂ ਸ਼ਸਤਰ ਅਤੇ ਸ਼ਾਸਤਰ ਨਾਲ ਸਬੰਧਿਤ ਰਹੇ ਜੋ ਇਕ ਸੰਤ ਸਿਪਾਹੀ ਦਾ ਪ੍ਰਮੁੱਖ ਲੱਛਣ ਵੀ ਹੈ।

ਜਾਪੁ ਸਾਹਿਬ ਦਾ ਸਿਮਰਨ ਵਿਲੱਖਣ ਕਿਸਮ ਦਾ ਸਿਮਰਨ ਹੈ। ਗੁਰੂ ਸਾਹਿਬ ਨੇ ਅਦ੍ਰਿਸ਼ਟ ਅਕਾਲ ਪੁਰਖ ਅੱਗੇ ਖਲੋ ਕੇ ਸਰਬ-ਸ਼ਕਤੀਮਾਨ ਦੀਆਂ ਅਥਾਹ ਸ਼ਕਤੀਆਂ ਨੂੰ ਦ੍ਰਿਸ਼ਟਮਾਨ ਰੂਪ ਵਿਚ ਪ੍ਰਕਾਸ਼ਮਾਨ ਕੀਤਾ। ਇਹ ਇੱਕ ਨਿਵਾਜੇ ਸੁਤ ਦੀ ਅਕਾਲ ਪੁਰਖ ਨਾਲ ਸਿੱਧੇ ਰੂਪ 'ਚ ਕੀਤੀ ਵਾਰਤਾ/ਵਿਥਿਆ ਹੈ।

ਜਾਪੁ ਸਾਹਿਬ ਜਿੱਥੇ ਨਿੱਤਨੇਮ ਦਾ ਅਟੁੱਟ ਅੰਗ ਹੈ, ਉੱਥੇ ਇਹ ਬਾਣੀ ਅੰਮ੍ਰਿਤ ਦੀਆਂ ਬਾਣੀਆਂ ਵਿਚ ਵੀ ਵਿਸ਼ੇਸ਼ ਸਥਾਨ ਰੱਖਦੀ ਹੈ। ਇਸ ਬਾਣੀ ਦੀ ਭਾਸ਼ਾ ਵੀ ਕਈ ਪੱਖਾਂ ਤੋਂ ਅਦੁੱਤੀ ਅਤੇ ਚਮਤਕਾਰੀ ਹੈ। ਇਹ ਸੰਸਕ੍ਰਿਤ, ਅਰਬੀ ਅਤੇ ਫ਼ਾਰਸੀ ਦਾ ਸੁਮੇਲ ਹੈ। ਕਈ ਸੰਸਕ੍ਰਿਤੀਆਂ ਇਸ ਵਿਚ ਪੂਰੀ ਤਰ੍ਹਾਂ ਘੁਲ-ਮਿਲ ਗਈਆਂ ਹਨ। ਸਮੁੱਚੀ ਮਾਨਵਤਾ ਦੇ ਦਿਲਾਂ ਦੀ ਧੜਕਣ ਜਾਪੁ ਸਾਹਿਬ ਦੇ ਬੋਲਾਂ ਵਿੱਚੋਂ ਮਹਿਸੂਸ ਕੀਤੀ ਜਾ ਸਕਦੀ ਹੈ।

ਜਾਪੁ ਸਾਹਿਬ ਦਾ ਸਿਮਰਨ ਗੁਫਾਵਾਂ 'ਚੋਂ ਨਿਕਲ ਕੇ ਘੋੜਿਆਂ ਦੀਆਂ ਕਾਠੀਆਂ 'ਤੇ ਕੀਤਾ ਜਾਣ ਵਾਲਾ ਸਿਮਰਨ ਹੈ। ਘੋੜਿਆਂ ਦੀਆਂ ਟਾਪਾਂ ਬੀਰ-ਰਸੀ ਗੁਣਾਂ 'ਚ ਵਾਧਾ ਕਰਦੀਆਂ ਹਨ। ਬਾਣੀ ਦੇ ੧੯੯ ਬੰਦਾਂ ਨੂੰ ਅਲੰਕਾਰਾਂ ਅਤੇ ਰਸਾਂ ਦੀ ਵਰਤੋਂ ਨਾਲ ਇਕ ਅਨੋਖੇ ਅਤੇ ਅਨੂਠੇ ਰੰਗ ਵਿਚ ਰੰਗਿਆ ਗਿਆ ਹੈ। ਸ਼ਬਦਾਂ ਦੀ ਚੋਣ ਵੀ ਕਮਾਲ ਦੀ ਹੈ। ਅੱਗੋਂ ਸ਼ਬਦਾਂ ਦਾ ਦੁਹਰਾਓ ਹੋਰ ਵੀ ਸੰਗੀਤਮਈ ਮਾਹੌਲ ਸਿਰਜਣ ਦਾ ਕੰਮ ਕਰਦਾ ਹੈ। ਛੰਦਾਂ ਦੀ ਵੰਨ-ਸੁਵੰਨਤਾ ਵੀ ਅਲੌਕਿਕ ਅਤੇ ਅਨੂਠਾ ਪ੍ਰਵਾਹ ਚਲਾਉਂਦੀ ਹੋਈ ਵੱਖਰਾ ਹੀ ਪ੍ਰਭਾਵ ਛੱਡਦੀ ਹੈ। ਇਸ ਦਾ ਸਹੀ ਅਨੰਦ ਮਾਣਨ ਲਈ ਇਨ੍ਹਾਂ ਦੀ ਝਲਕ ਵੀ ਦੇਖਣੀ ਬਣਦੀ ਹੈ।

ਹਰ ਛੰਦ ਦੀ ਵਰਤੋਂ, ਵੰਨਗੀ ਵਜੋਂ ਵਿਸ਼ਾ-ਵਸਤੂ ਅਤੇ ਇਸ ਦੇ ਨਿਭਾਅ ਦੇ ਸੁਮੇਲ ਦਾ ਪ੍ਰਭਾਵ ਦਿਖਾਉਣ ਲਈ ਹੇਠਾਂ ਅੰਕਿਤ ਕੀਤੀ ਜਾਂਦੀ ਹੈ:

*ਨਮਸਤ੍ਵੰ ਅਕਾਲੇ॥ ਨਮਸਤ੍ਵੰ ਕ੍ਰਿਪਾਲੇ॥*
*ਨਮਸਤੰ ਅਰੂਪੇ॥ ਨਮਸਤੰ ਅਨੂਪੇ॥* *(ਭੁਜੰਗ ਪ੍ਰਯਾਤ ਛੰਦ)*
*ਅਰੂਪ ਹੈਂ॥ ਅਨੂਪ ਹੈਂ॥ ਅਜੂ ਹੈਂ॥ ਅਭੂ ਹੈਂ॥* *(ਚਾਚਰੀ ਛੰਦ)*

ਉਪਰੋਕਤ ਦੋਵੇਂ ਛੰਦਾਂ ਨੂੰ ਪੰਜ-ਪੰਜ ਵਾਰ ਵਰਤਿਆ ਗਿਆ ਹੈ।

ਹੁਣ ਦੇਖਦੇ ਹਾਂ ਚਰਪਟ ਛੰਦ ਦੀ ਵਰਤੋਂ ਜੋ ਦੋ ਵਾਰ ਕੀਤੀ ਗਈ ਹੈ:

*ਅੰਮ੍ਰਿੱਤ ਕਰਮੇ॥ ਅੰਬ੍ਰਿਤ ਧਰਮੇ॥ ਅਖੱਲ ਜੋਗੇ॥ ਅਚੱਲ ਭੋਗੇ॥੭੪॥*

ਰੂਆਲ ਛੰਦ ਦਾ ਵੇਗ ਵਗਦੇ ਦਰਿਆ ਵਰਗਾ ਹੈ। ਉਦਾਹਰਨ ਦੇ ਤੌਰ 'ਤੇ:

*ਆਦਿ ਰੂਪ ਅਨਾਦਿ ਮੂਰਤਿ ਅਜੋਨਿ ਪੁਰਖ ਅਪਾਰ॥*
*ਸਰਬ ਮਾਨ ਤ੍ਰਿਮਾਨ ਦੇਵ ਅਭੇਵ ਆਦਿ ਉਦਾਰ॥*
*ਸਰਬ ਪਾਲਕ ਸਰਬ ਘਾਲਕ ਸਰਬ ਕੋ ਪੁਨਿ ਕਾਲ॥*
*ਜੱਤ੍ਰ ਤੱਤ੍ਰ ਬਿਰਾਜਹੀ ਅਵਧੂਤ ਰੂਪ ਰਸਾਲ॥੭੯॥*

ਮਧੁਭਾਰ ਛੰਦ ਦਾ ਆਪਣਾ ਹੀ ਵੱਖਰਾ ਅਤੇ ਬਦਲਵਾਂ ਪ੍ਰਭਾਵ ਦਿਖਾਈ ਦਿੰਦਾ ਹੈ:

*ਗੁਨ ਗਨ ਉਦਾਰ॥ ਮਹਿਮਾ ਅਪਾਰ॥*
*ਆਸਨ ਅਭੰਗ॥ ਉਪਮਾ ਅਨੰਗ॥੮੭॥*

ਮਧੁਭਾਰ ਛੰਦ ਦੀ ਤਰ੍ਹਾਂ ਭਗਵਤੀ ਛੰਦ ਦੀ ਵੀ ਦੋ ਵਾਰ ਵਰਤੋਂ ਹੋਈ ਹੈ :

*ਕਿ ਆਛਿਜ ਲੋਕੈ॥ ਕਿ ਆਦਿਤ ਸੋਕੈ॥*
*ਕਿ ਅਵਧੂਤ ਬਰਨੈ॥ ਕਿ ਬਿਭੂਤ ਕਰਨੈ॥੧੦੪॥*

ਅੰਦਾਜ਼ ਦੀ ਵਿਭਿੰਨਤਾ ਰਸਾਵਲ ਛੰਦ ਵਿਚ ਪਰਤੱਖ ਤੌਰ 'ਤੇ ਦੇਖੀ ਜਾ ਸਕਦੀ ਹੈ:

*ਨ ਪੋਤ੍ਰੈ ਨ ਪੁੱਤ੍ਰੈ॥ ਨ ਸਤ੍ਰੈ ਨ ਮਿਤ੍ਰੈ॥*
*ਨ ਤਾਤੈ ਨ ਮਾਤੈ॥ ਨ ਜਾਤੈ ਨ ਪਾਤੈ॥੧੪੮॥*

ਹਰਿਬੋਲਮਨਾ ਛੰਦ ਦਾ ਆਪਣਾ ਹੀ ਵਹਾਅ ਹੈ:

*ਭਵ ਭੰਜਨ ਹੈਂ॥ ਅਰਿ ਗੰਜਨ ਹੈਂ॥ ਰਿਪੁ ਤਾਪਨ ਹੈਂ॥ ਜਪੁ ਜਾਪਨ ਹੈਂ॥੧੯੨॥*
*ਅਕਲੰ ਕ੍ਰਿਤ ਹੈਂ॥ ਸਰਬਾ ਕ੍ਰਿਤ ਹੈਂ॥ ਕਰਤਾ ਕਰ ਹੈਂ॥ ਹਰਤਾ ਹਰਿ ਹੈਂ॥੧੯੩॥*
*ਪਰਮਾਤਮ ਹੈਂ॥ ਸਰਬਾਤਮ ਹੈਂ॥ ਆਤਮ ਬਸ ਹੈਂ॥ ਜਸ ਕੇ ਜਸ ਹੈਂ॥੧੯੪॥*

ਅਗੰਮ, ਅਪਾਰ, ਪਰਵਦਗਾਰ ਨੂੰ ਵੱਖੋ-ਵੱਖਰੇ ਨਾਵਾਂ ਨਾਲ ਯਾਦ ਕਰਦਿਆਂ ਅਤੇ ਵੱਖ-ਵੱਖ ਰੰਗਾਂ ਅਤੇ ਰਾਗਾਂ 'ਚ ਵੇਖਦਿਆਂ ਮੁੜ ਏਕੇ ਨੂੰ ਕੇਂਦਰ ਬਿੰਦੂ ਬਣਾਇਆ ਗਿਆ ਹੈ ਅਤੇ ਵਰਤੋਂ ਵੀ 'ਏਕ ਅਛਰੀ ਛੰਦ' ਦੀ ਕੀਤੀ ਗਈ ਹੈ ਅਤੇ *ਨਾਨਕ ਲੇਖੈ ਇਕ ਗਲ* ਵਾਲੀ ਗੱਲ 'ਤੇ ਹੀ ਗੱਲ ਮੁਕਦੀ ਹੈ। ਲੰਬੀ ਚੌੜੀ ਖੇਲ ਤੋਂ ਬਾਦ *ਅੰਤ ਕੋ ਫਿਰਿ ਏਕ* 'ਤੇ ਹੀ ਵਾਪਸੀ ਕੀਤੀ ਗਈ ਹੈ। ਏਕਾ ਹੀ ਸਭ ਕੁਝ ਹੈ ਅਤੇ ਸਭ ਕੁਝ ਏਕੇ ਵਿਚ ਹੀ ਸਮਾਇਆ ਹੋਇਆ ਹੈ। ਇਹ ਏਕੁ ਹੀ ਦੋਹਾਂ ਸਿਰਿਆਂ ਦਾ ਸੁਆਮੀ ਹੈ ਅਤੇ ਉਸ ਦੀ ਸਮਰੱਥਾ ਬਾਰੇ ਗੁਰੂ ਸਾਹਿਬ ਫੁਰਮਾਉਂਦੇ ਹਨ:

*ਦੁਕਾਲੰ ਪ੍ਰਣਾਸੀ ਦਿਆਲੰ ਸਰੂਪੇ॥*
*ਸਦਾ ਅੰਗ ਸੰਗੇ ਅਭੰਗੰ ਬਿਭੂਤੇ॥* *(ਭੁਜੰਗ ਪ੍ਰਯਾਤ ਛੰਦ)*

ਭੁਜੰਗ ਪ੍ਰਯਾਤ ਛੰਦ ਦੀ ਵਾਰ-ਵਾਰ ਕੀਤੀ ਵਰਤੋਂ ਇਸ ਗੱਲ ਦਾ ਸੰਕੇਤ ਹੈ ਕਿ ਜਿਵੇਂ ਰਾਗ ਦਾ ਕੀਲਿਆ ਨਾਗ ਮਸਤੀ ਵਿਚ ਆ ਕੇ ਝੂੰਮਣ ਲੱਗ ਜਾਂਦਾ ਹੈ, ਇਵੇਂ

ਹੀ ਸ਼ਰਧਾਵਾਨ ਜਗਿਆਸੂ ਸਮਰਪਨ ਦੀ ਭਾਵਨਾ ਅਧੀਨ ਅਕਾਲ ਪੁਰਖ ਅੱਗੇ ਨਤਮਸਤਕ ਹੁੰਦਾ ਹੈ ਤਾਂ ਉਹ ਵੀ ਮੰਤਰ ਮੁਗਧ ਹੋ ਜਾਂਦਾ ਹੈ। *'ਸੋ ਪੁਰਖੁ ਨਿਰੰਜਨੁ'* ਵੀ ਪਿਆਰ ਵੱਸ ਆਪਣਾ ਓਹੋ ਜਿਹਾ ਸਰੂਪ ਹੀ ਧਾਰਨ ਕਰਦਾ ਪ੍ਰਤੀਤ ਹੋਣ ਲੱਗ ਪੈਂਦਾ ਹੈ ਜਿਹੋ ਜਿਹਾ ਜਗਿਆਸੂ ਆਪਣੇ ਅੰਤਰ ਆਤਮੇ ਚਿਤਵਦਾ ਹੈ। *ਨਿਰਗੁਨੁ ਆਪਿ ਸਰਗੁਨੁ ਭੀ ਓਹੀ॥ ਕਲਾ ਧਾਰਿ ਜਿਨਿ ਸਗਲੀ ਮੋਹੀ॥* ਦੇ ਵਰਤਾਰੇ ਦੇ ਝਲਕਾਰੇ ਪ੍ਰਤੱਖ ਰੂਪ ਵਿਚ ਪ੍ਰਗਟ ਹੁੰਦੇ ਨਜ਼ਰ ਆਉਣ ਲੱਗ ਪੈਂਦੇ ਹਨ। ਕਲਗੀਧਰ ਪਾਤਸ਼ਾਹ ਨਿਰਗੁਣ ਦਾ ਸਰਗੁਣ ਸਰੂਪ ਉਸ ਦੇ ਕੁਦਰਤੀ ਵਰਤਾਰੇ ਰਾਹੀਂ ਮੂਰਤੀਮਾਨ ਕਰਦੇ ਹਨ ਜਿਸ ਤਰ੍ਹਾਂ ਬਿਜਲੀ ਆਪ ਤਾਂ ਦਿਖਾਈ ਨਹੀਂ ਦਿੰਦੀ ਪ੍ਰੰਤੂ ਉਸ ਦੀ ਤਾਕਤ ਦਾ ਅਹਿਸਾਸ ਉਸ ਦੇ ਕਾਰਨਾਮਿਆਂ ਰਾਹੀਂ ਪ੍ਰਤੱਖ ਰੂਪ ਵਿਚ ਦੇਖਿਆ ਜਾ ਸਕਦਾ ਹੈ।

ਜਾਗਤ ਜੋਤਿ ਨੂੰ ਇਕ ਮਨ ਇਕ ਚਿਤ ਹੋ ਕੇ ਧਿਆਉਣ ਵਾਲੇ ਦੇ ਮਨ ਅੰਦਰ ਪੂਰਨ ਜੋਤ ਆਪਣੇ ਆਪ ਜਗਣ ਲੱਗ ਪੈਂਦੀ ਹੈ। ਸੰਤ ਸਿਪਾਹੀ ਦੇ ਰੂਪ ਵਿਚ ਗੁਰੂ ਜੀ ਦਾ ਅਕਾਲ ਪੁਰਖ ਨਾਲ ਸਿੱਧਾ ਸੰਪਰਕ ਗੁਰਸਿੱਖਾਂ ਲਈ ਪ੍ਰੇਰਨਾ-ਸ੍ਰੋਤ ਵੀ ਹੈ ਅਤੇ ਭਗਤੀ ਅਤੇ ਸ਼ਕਤੀ ਦੇ ਮਾਰਗ 'ਤੇ ਉਨ੍ਹਾਂ ਦਾ ਰਾਹ ਵੀ ਰੁਸ਼ਨਾਉਂਦਾ ਹੈ।

ਇਸ ਸੰਦਰਭ ਵਿਚ ਗਿਆਨੀ ਲਾਲ ਸਿੰਘ ਜੀ ਦਾ ਖਿਆਲ ਵੀ ਕਾਫੀ ਮਹੱਤਵ ਵਾਲਾ ਹੈ ਜਿਸ ਅਨੁਸਾਰ: 'ਦਸਮ ਗੁਰੂ ਦਾ ਅਕਾਲ ਪੁਰਖ ਸਤਿ ਚਿਤ-ਅਨੰਦ ਵਾਲਾ ਹੈ। ਅੱਖਾਂ ਉਸ ਨੂੰ ਦੇਖ ਨਹੀਂ ਸਕਦੀਆਂ, ਕੰਨ ਉਸ ਦੇ ਬੋਲਾਂ ਨੂੰ ਸੁਣ ਨਹੀਂ ਸਕਦੇ, ਹੱਥ ਛੋਹ ਨਹੀਂ ਸਕਦੇ, ਨੱਕ ਉਸ ਦੀ ਸੁਗੰਧੀ ਸੁੰਘ ਨਹੀਂ ਸਕਦਾ, ਜੀਭ ਉਸ ਦਾ ਸੁਆਦ ਨਹੀਂ ਚੱਖ ਸਕਦੀ, ਪਰ ਇਸ ਦੇ ਬਾਵਜੂਦ ਉਸ ਦਾ ਜਾਪ ਤਨ, ਮਨ ਅਤੇ ਆਤਮਾ ਨੂੰ ਹੁਲਾਸ ਬਖਸ਼ਦਾ ਹੈ ਕਿਉਂਕਿ ਉਹ ਅੰਤਰ-ਆਤਮਾ ਦੁਆਰਾ ਲੱਖਣ ਨਾਲ ਨੇੜੇ ਤੋਂ ਨੇੜੇ ਅਤੇ ਅੰਗ-ਸੰਗ ਅਨੁਭਵ ਹੋਣ ਲੱਗਦਾ ਹੈ।

ਸਮੁੱਚੇ ਰੂਪ ਵਿਚ ਜਾਪੁ ਸਾਹਿਬ ਦਾ ਵਜਦ ਵਿਚ ਆ ਕੇ ਸੁਚੇਤ ਅਤੇ ਸੁਜਗ ਰੂਪ ਵਿਚ ਕੀਤਾ ਸਿਮਰਨ ਇੱਕ ਵਿਲੱਖਣ ਅਤੇ ਅਜੀਬ ਕਿਸਮ ਦਾ ਪ੍ਰਵਾਹ ਹੈ। ਦੂਸਰੇ ਸ਼ਬਦਾਂ ਵਿਚ ਜਾਪੁ ਸਾਹਿਬ ਦਾ ਸਿਮਰਨ ਸਿਰਲੱਥ ਘੋੜ-ਸਵਾਰਾਂ ਦਾ ਅਥਾਹ ਸ਼ਕਤੀ ਦੇ ਮਾਲਕ ਸੂਰਜਾਂ ਦੇ ਸੂਰਜ ਨੂੰ ਵਗਦੇ ਦਰਿਆਵਾਂ ਦਾ ਚਮਤਕਾਰੀ ਸਿਜਦਾ ਹੈ।

ਸਹਾਇਕ ਪੁਸਤਕਾਂ:

੧. *ਚੋਣਵੀਂ ਬਾਣੀ ਗੁਰੂ ਗੋਬਿੰਦ ਸਿੰਘ* (ਸੰਪਾ. ਡਾ: ਗੁਰਮੁਖ ਸਿੰਘ) ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ੧੯੯੬.

੨. *ਦਸਮ ਗ੍ਰੰਥ ਦਰਸ਼ਨ* (ਪਿਆਰਾ ਸਿੰਘ ਪਦਮ) ਕਲਮ-ਮੰਦਰ ਪਟਿਆਲਾ, ੧੯੯੨.

੩. *ਚੋਣਵੀਂ ਬਾਣੀ ਦਸਮ ਗ੍ਰੰਥ* (ਗਿ. ਲਾਲ ਸਿੰਘ) ਗੁਰੂ ਗੋਬਿੰਦ ਸਿੰਘ ਫਾਊਂਡੇਸ਼ਨ, ਚੰਡੀਗੜ੍ਹ, ੧੯੬੭.

੪. *ਗੁਰੂ ਗੋਬਿੰਦ ਸਿੰਘ ਜੀਵਨ ਅਤੇ ਸੰਦੇਸ਼* (ਬ੍ਰਹਮ ਜਗਦੀਸ਼ ਸਿੰਘ) ਵਾਰਿਸ ਸ਼ਾਹ ਫਾਊਂਡੇਸ਼ਨ, ਸ੍ਰੀ ਅੰਮ੍ਰਿਤਸਰ, ੧੯੯੯

੫. *ਗੁਰ ਸ਼ਬਦ ਰਤਨਾਕਰ ਮਹਾਨ ਕੋਸ਼* (ਭਾਈ ਕਾਨ੍ਹ ਸਿੰਘ) ਭਾਸ਼ਾ ਵਿਭਾਗ ਪੰਜਾਬ, ਪਟਿਆਲਾ।

■

# ਗੁਰਬਾਣੀ ਦਾ ਸਭ ਤੋਂ ਪਹਿਲਾ ਸੰਗੀਤਕਾਰ: ਭਾਈ ਮਰਦਾਨਾ ਜੀ

*-ਸ. ਸਿਮਰਜੀਤ ਸਿੰਘ**

ਪਹਿਲੇ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਮਿੱਤਰਤਾ ਦਾ ਨਿੱਘ ਸਭ ਤੋਂ ਵੱਧ ਭਾਈ ਮਰਦਾਨਾ ਜੀ ਨੂੰ ਪ੍ਰਾਪਤ ਹੋਇਆ। ਇਨ੍ਹਾਂ ਨੇ ਗੁਰੂ ਜੀ ਦੀ ਬਾਣੀ ਨੂੰ ਆਪਣੀ ਰਬਾਬ ਦੇ ਸੰਗੀਤ ਦੀ ਮਿਠਾਸ ਨਾਲ ਭਰਪੂਰ ਕੀਤਾ। ਸ੍ਰੀ ਅੰਮ੍ਰਿਤਸਰ ਜ਼ਿਲ੍ਹੇ (ਹੁਣ ਜ਼ਿਲ੍ਹਾ ਤਰਨ ਤਾਰਨ) ਦੇ ਕਸਬਾ ਨੌਸ਼ਹਿਰਾ ਪੰਨੂਆਂ ਤੋਂ ੧੦ ਕਿਲੋਮੀਟਰ ਪੂਰਬ ਵੱਲ ਪੱਠੇਵਿੰਡ ਪਿੰਡ ਹੋਇਆ ਕਰਦਾ ਸੀ। ਇਸ ਪਿੰਡ ਵਿਚ ਬਾਬਾ ਸ਼ਿਵ ਨਰਾਇਣ ਬੇਦੀ (ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਾਦਾ ਜੀ) ਦਾ ਜਨਮ ੧੪੧੯ ਈ. ਵਿਚ ਹੋਇਆ। ਬਾਬਾ ਸ਼ਿਵ ਨਰਾਇਣ ਦਾ ਵਿਆਹ ਮਾਈ ਬਨਾਰਸੀ ਨਾਲ ਹੋਇਆ ਜਿਨ੍ਹਾਂ ਦੇ ਘਰ ੧੪੪੦ ਈ. ਨੂੰ ਭਾਈ ਕਲਿਆਣ ਦਾਸ (ਕਾਲੂ ਜੀ) ਦਾ ਅਤੇ ੧੪੪੧ ਈ. ਵਿਚ ਬਾਬਾ ਲਾਲੂ ਜੀ ਦਾ ਜਨਮ ਹੋਇਆ। ਭਾਈ ਮਰਦਾਨਾ ਜੀ ਦੇ ਖ਼ਾਨਦਾਨ ਦੇ ਵੱਡ-ਵੱਡੇਰਿਆਂ ਦਾ ਸੰਬੰਧ ਪੀੜ੍ਹੀ-ਦਰ-ਪੀੜ੍ਹੀ ਗੁਰੂ ਸਾਹਿਬ ਜੀ ਦੇ ਵੰਸ ਨਾਲ ਰਿਹਾ। ਭਾਈ ਸਾਹਿਬ ਜੀ ਦੇ ਪਿਤਾ ਭਾਈ ਬਦਰਾ ਜੀ ਗੁਰੂ ਸਾਹਿਬ ਜੀ ਦੀ ਵੰਸ ਦੇ ਡੂਮ ਸਨ। ਜਦੋਂ ਰਾਇ ਭੋਇ ਨੇ ਇਸਲਾਮ ਧਰਮ ਧਾਰਨ ਕੀਤਾ ਤਾਂ ਉਸ ਸਮੇਂ ਦੇ ਹਾਕਮ ਦੌਲਤ ਰਾਇ ਨੇ ਆਪਣੀ ਬੇਟੀ ਦਾ ਨਿਕਾਹ ਰਾਇ ਭੋਇ ਨਾਲ ਕਰ ਦਿੱਤਾ। ਦੌਲਤ ਰਾਇ ਨੇ ਸਰਕਪੁਰ ਦਾ ਪਰਗਨਾ ਆਪਣੀ ਪੁੱਤਰੀ ਨੂੰ ਦੇ ਦਿੱਤਾ। ਇੱਥੇ ਰਾਇ ਭੋਇ ਨੇ ਆਪਣੇ ਨਾਂ 'ਤੇ ਨਗਰ 'ਰਾਇ ਭੋਇ ਭੱਟੀ ਕੀ' ਦੀ ਤਲਵੰਡੀ ਅਬਾਦ ਕੀਤਾ। ਜਦੋਂ ਤਲਵੰਡੀ ਨਗਰ ਅਬਾਦ ਹੋ ਗਿਆ ਤਾਂ ਰਾਇ ਨੇ ਆਪਣੇ ਪਰਮ ਮਿੱਤਰ ਸ਼ਿਵ ਨਰਾਇਣ ਨੂੰ ਪਰਵਾਰ ਸਮੇਤ ਆਪਣੇ ਪਾਸ ਬੁਲਾ ਲਿਆ। ਇੱਥੇ ਆ ਕੇ ਆਪ ਰਾਇ ਬੁਲਾਰ ਦੇ ਪਟਵਾਰੀ ਵਜੋਂ ਕਿਰਤ ਕਰਨ ਲੱਗੇ। ਇਨ੍ਹਾਂ ਦੇ ਅਕਾਲ ਚਲਾਣੇ ਤੋਂ ਬਾਅਦ ਭਾਈ ਕਲਿਆਣ ਦਾਸ ਜੀ ਨੇ ਇਸ ਜ਼ਿੰਮੇਵਾਰੀ ਨੂੰ ਸੰਭਾਲਿਆ। ਸ਼ਿਵ ਨਰਾਇਣ ਦੇ ਨਾਲ ਹੀ ਭਾਈ ਬਦਰਾ ਜੀ ਤਲਵੰਡੀ ਵਿਖੇ ਆ ਕੇ ਵੱਸ ਗਏ। ਇੱਥੇ ਹੀ ਭਾਈ ਬਦਰਾ ਜੀ ਦੇ ਘਰ ਮਾਤਾ ਲੱਖੋ ਦੀ ਕੁੱਖੋਂ ੧੪੫੯ ਈ. ਨੂੰ ਪੁੱਤਰ ਨੇ ਜਨਮ ਲਿਆ। ਇਹੋ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪਰਮ ਮਿੱਤਰ ਬਣਿਆ। ਇਹ ਆਪਣੇ ਮਾਤਾ-ਪਿਤਾ ਦੀ ਸਤਵੀਂ ਸੰਤਾਨ ਸਨ। ਆਪ ਤੋਂ ਪਹਿਲੇ ਛੇ ਬੱਚੇ ਪੈਦਾ ਹੋ ਕੇ ਮਰ ਗਏ ਸਨ। ਇਹੋ ਬੱਚਾ ਵੱਡਾ ਹੋ ਪ੍ਰਸਿੱਧ ਸੰਗੀਤ ਸ਼ਾਸਤਰੀ ਤਾਨਸੈਨ ਦੇ ਗੁਰੂ ਹਰਵੱਲਭ ਦਾ ਪੂਜਨੀਕ ਉਸਤਾਦ ਬਣਿਆ।

**ਮੀਤ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: +੯੧੯੮੧੪੮-੯੮੨੨੩*

ਭਾਈ ਮੰਗਲ ਸਿੰਘ ਜੀ ਨੇ ਬਾਬਾ ਬੁੱਢਾ ਜੀ ਦੇ ਜੀਵਨ 'ਤੇ ਲਿਖੀ ਆਪਣੀ ਪੁਸਤਕ ਵਿਚ ਬਾਬਾ ਬੁੱਢਾ ਜੀ ਤੇ ਭਾਈ ਮਰਦਾਨਾ ਜੀ ਦੀ ਵਾਰਤਾਲਾਪ ਦਰਜ ਕੀਤੀ ਹੈ ਕਿ, "ਰਾਇ ਭੋਇ ਕੀ ਭੱਟੀ, ਰਾਜਪੂਤ ਨੇ ੧੪੯੬ ਬਿਕ੍ਰਮੀ ਵਿਚ ਜਦੋਂ ਆਪਣੇ ਨਾਮ 'ਤੇ ਰਾਇ ਭੋਇ ਕੀ ਤਲਵੰਡੀ ਅਬਾਦ ਕੀਤੀ। ਉਸ ਸਮੇਂ ਸ੍ਰੀ ਗੁਰੂ ਨਾਨਕ ਸਾਹਿਬ ਦੇ ਵੱਡੇ ਜਠੇਰੇ ਪਿੰਡ ਗੋਡੇ ਤੋਂ ਆਣ ਕੇ ਇੱਥੇ ਵੱਸੇ ਸਨ। ਉਸੀ ਸਮੇਂ ਮੇਰੇ ਜਜਮਾਨ ਪਿੰਡ ਲਖਣਕੇ ਤੋਂ ਸੰਧੂ ਜ਼ਿਮੀਦਾਰ ਜਿਨ੍ਹਾਂ ਵਿੱਚੋਂ ਭਾਈ ਬਾਲਾ ਜੀ ਹਨ, ਇੱਥੇ ਆ ਕੇ ਵੱਸੇ। ਉਨ੍ਹਾਂ ਦੇ ਨਾਲ ਮੇਰੇ ਵੱਡੇ ਰਜਾਨੀ ਜੀ ਚੌਬੜ ਜਾਤ ਦੇ ਮਿਰਾਸੀ ਵੀ ਇੱਥੇ ਇਸ ਜਗ੍ਹਾ ਆ ਗਏ। ਉਸ ਦੀ ਵੰਸ਼ ਤੋਂ ਭਾਦੜਾ ਤੇ ਭਾਦੜਾ ਤੋਂ ਮੇਰੇ ਪਿਤਾ ਬਾਦਰਾ ਪੈਦਾ ਹੋਇਆ। ਉਸ ਦੇ ਘਰੋਂ ਲੱਖੋ ਦੀ ਕੁੱਖੋਂ ਮੇਰਾ ਜਨਮ ੧੫੧੬ ਬਿਕ੍ਰਮੀ ਨੂੰ ਹੋਇਆ।"

ਬੱਚੇ ਦੇ ਜਨਮ ਤੋਂ ਬਾਅਦ ਮਾਤਾ ਪਿਤਾ ਸਭ ਤੋਂ ਪਹਿਲਾਂ ਉਸ ਨੂੰ ਇਕ ਨਾਮ ਦਿੰਦੇ ਹਨ, ਜਿਸ ਨਾਲ ਉਹ ਸਾਰੀ ਉਮਰ ਦੁਨੀਆ ਵਿਚ ਆਪਣੀ ਪਹਿਚਾਣ ਬਣਾਈ ਰੱਖਦਾ ਹੈ। ਭਾਈ ਸਾਹਿਬ ਦੇ ਮਾਤਾ ਪਿਤਾ ਨੇ ਵੀ ਇਨ੍ਹਾਂ ਦਾ ਨਾਂ ਦਾਨਾ ਰੱਖਿਆ। ਇਸੇ ਨਾਮ ਨਾਲ ਉਹ ਆਪਣੇ ਦੋਸਤਾਂ ਮਿੱਤਰਾਂ ਅਤੇ ਰਿਸ਼ਤੇਦਾਰਾਂ ਵਿਚ ਜਾਣੇ ਜਾਂਦੇ ਰਹੇ। ਭਾਈ ਦਾਨਾ ਜੀ ਮਿਰਾਸੀਆਂ ਦੀ ਰਬਾਬੀ ਭਾਈਚਾਰਕ ਸ਼੍ਰੇਣੀ ਨਾਲ ਸੰਬੰਧ ਰੱਖਦੇ ਸਨ। ਰਬਾਬ ਵਜਾਉਣੀ ਉਨ੍ਹਾਂ ਨੇ ਬਚਪਨ ਤੋਂ ਹੀ ਸ਼ੁਰੂ ਕਰ ਦਿੱਤੀ ਸੀ। ਵਿਰਸੇ ਵਿਚ ਮਿਲੇ ਇਸ ਗੁਣ 'ਤੇ ਉਨ੍ਹਾਂ ਦੀ ਚੰਗੀ ਪਕੜ ਹੋ ਗਈ ਸੀ। ਭਾਈ ਦਾਨਾ ਜੀ ਦੇ ਵਿਆਹ ਬਾਰੇ ਕੋਈ ਵਿਸ਼ੇਸ਼ ਜਾਣਕਾਰੀ ਪ੍ਰਾਪਤ ਨਹੀਂ ਹੁੰਦੀ ਕਿ ਕਦੋਂ ਤੇ ਕਿੱਥੇ ਹੋਇਆ। ਇਨ੍ਹਾਂ ਦੇ ਘਰ ਦੋ ਪੁੱਤਰ ਭਾਈ ਰਜਾਦਾ ਤੇ ਭਾਈ ਸਜਾਦਾ ਅਤੇ ਇਕ ਪੁੱਤਰੀ ਨੇ ਜਨਮ ਲੈਣ ਬਾਰੇ ਕਈ ਇਤਿਹਾਸਿਕ ਸ੍ਰੋਤਾਂ ਤੋਂ ਜਾਣਕਾਰੀ ਪ੍ਰਾਪਤ ਹੁੰਦੀ ਹੈ।

ਇਕ ਵਾਰ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਭੈਣ ਬੀਬੀ ਨਾਨਕੀ ਜੀ ਪਾਸ ਆ ਕੇ ਰਹਿਣ ਲੱਗ ਪਏ। ਇੱਥੇ ਉਨ੍ਹਾਂ ਨੇ ਮੋਦੀਖਾਨੇ ਵਿਚ ਮੋਦੀ ਦੀ ਨੌਕਰੀ ਕਰ ਲਈ। ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਵਿਆਹ ਤੋਂ ਬਾਅਦ ਤਲਵੰਡੀ ਗਏ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਹੁਤ ਦਾਨ-ਪੁੰਨ ਕੀਤਾ। ਉਨ੍ਹਾਂ ਨੇ ਆਪਣੇ ਵਿਆਹ ਵਾਲੇ ਕੀਮਤੀ ਬਸਤਰ ਭਾਈ ਦਾਨਾ ਜੀ ਨੂੰ ਦੇ ਦਿੱਤੇ। ਇਹ ਦੇਖ ਕੇ ਗੁਰੂ ਜੀ ਦੀ ਮਾਸੀ ਲੱਖੋ ਆਪਣੀ ਭੈਣ ਨੂੰ ਮਜ਼ਾਕ ਕਰਨ ਲੱਗੀ, "ਭੈਣੇ ਤੇਰਾ ਪੁੱਤਰ ਤਾਂ ਕਮਲਾ ਜਿਹਾ ਹੈ, ਜੋ ਕੁਝ ਘਰ ਵਿਚ ਲੱਭਦਾ ਹੈ, ਲੋਕਾਂ ਨੂੰ ਦੇ ਦਿੰਦਾ ਹੈ।" ਕੁਝ ਦਿਨ ਗੁਰੂ ਜੀ ਤਲਵੰਡੀ ਰਹਿਣ ਪਿੱਛੋਂ ਫਿਰ ਸੁਲਤਾਨਪੁਰ ਲੋਧੀ ਚਲੇ ਗਏ।

ਇਕ ਵਾਰ ਪਿਤਾ ਕਲਿਆਣ ਚੰਦ ਜੀ ਨੇ ਭਾਈ ਬਦਰਾ ਜੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪਤਾ ਮੰਗਵਾਉਣ ਲਈ ਕਿਹਾ ਤਾਂ ਭਾਈ ਬਦਰਾ ਜੀ ਨੇ ਭਾਈ ਦਾਨਾ ਜੀ ਨੂੰ ਗੁਰੂ ਜੀ ਪਾਸ ਸੁਲਤਾਨਪੁਰ ਲੋਧੀ ਭੇਜ ਦਿੱਤਾ। ਇਕ ਦਿਨ ਗੁਰੂ ਜੀ ਵੇਈਂ

ਨਦੀ ਵਿਚ ਇਸ਼ਨਾਨ ਕਰਨ ਗਏ ਤਾਂ ਭਾਈ ਦਾਨਾ ਜੀ ਵੀ ਵੇਈਂ 'ਤੇ ਪਹੁੰਚ ਗਏ। ਗੁਰੂ ਜੀ ਅਕਾਲ ਪੁਰਖ ਦੀ ਅਰਾਧਨਾ ਵਿਚ ਲੀਨ ਸਨ। ਪੈਰਾਂ ਦਾ ਖੜਾਕ ਸੁਣ ਕੇ ਉਨ੍ਹਾਂ ਨੇ ਆਉਣ ਵਾਲੇ ਦਾ ਨਾਂ ਪੁੱਛਿਆ। ਅੱਗੋਂ ਜਵਾਬ ਆਇਆ, "ਜੀ ਮੈਂ ਹਾਂ ਦਾਨਾ, ਦਾਨਾ ਡੂਮ।" ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੱਸ ਕਿਹਾ ਦਾਨਾ ਡੂਮ ਨਹੀਂ ਮਰਦਾਨਾ ਅੱਜ ਤੋਂ ਤੂੰ ਮਰਦਾਨਾ ਹੈ। ਉਸ ਦਿਨ ਤੋਂ ਭਾਈ ਸਾਹਿਬ ਦਾ ਨਾਂ ਮਰਦਾਨਾ ਮਸ਼ਹੂਰ ਹੋ ਗਿਆ।

ਦਬਿਸਤਾਨਿ ਮਜ਼ਾਹਬ ਦਾ ਕਰਤਾ ਮੋਹਸਿਨਫਾਨੀ ਲਿਖਦਾ ਹੈ ਕਿ "ਤਲਵੰਡੀ ਦਾ ਇਕ ਮੁਸਲਮਾਨ ਮਿਰਾਸੀ ਮਰਦਾਨਾ ਸੀ, ਜਿਸ ਦੀ ਉਮਰ ਗੁਰੂ ਪਾਤਸ਼ਾਹ ਨਾਲੋਂ ੧੦ ਵਰ੍ਹੇ ਵੱਡੀ ਸੀ। ਉਸ ਦੀ ਸੁਰੀਲੀ ਅਵਾਜ਼ ਚੰਗੀ ਰਹਿਣੀ ਬਹਿਣੀ ਤੇ ਰੱਬ ਪ੍ਰਤੀ ਚੰਗੀ ਭਗਤੀ ਵੇਖ ਬਾਬੇ ਨਾਨਕ ਨੇ ਉਸ ਨੂੰ ਭਰਾ ਬਣਾ ਲਿਆ। ਪਿਤਾ ਕਾਲੂ ਦੇ ਕਹਿਣ 'ਤੇ ਗੁਰੂ ਨਾਨਕ ਨੂੰ ਰੱਬੀ ਪਾਸਿਓਂ ਮੋੜ ਸਫ਼ਲ ਦੁਨਿਆਵੀ ਜੀਵਨ ਬਿਤਾਉਣ ਵਾਲੇ ਪ੍ਰੇਰਨ ਲਈ ਮਰਦਾਨਾ ਸੁਲਤਾਨਪੁਰ ਆਇਆ ਸੀ।ਪਰ ਗੁਰੂ ਜੀ ਦੇ ਨੂਰੀ ਜਲਾਲ ਥੱਲੇ ਆ ਗਿਆ ਤੇ ਜਦੋਂ ਵੀ ਗੁਰੂ ਜੀ ਪ੍ਰਭੂ ਉਸਤਤ ਦੇ ਸ਼ਬਦ ਗਾਉਂਦੇ ਸਨ ਤਾਂ ਉਹ ਰਬਾਬ ਉੱਤੇ ਉਨ੍ਹਾਂ ਨਾਲ ਸੰਗਤ ਕਰਨ ਲੱਗ ਪਿਆ। ਲੋਕੀਂ ਗੁਰੂ ਨਾਨਕ ਦੇ ਰੱਬੀ ਸ਼ਬਦ ਸੁਣਨ ਲਈ ਬਹੁਤ ਗਿਣਤੀ ਵਿਚ ਇਕੱਤਰ ਹੋਣੇ ਸ਼ੁਰੂ ਹੋ ਜਾਂਦੇ।"

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭੁੱਲੀ-ਭਟਕੀ ਲੋਕਾਈ ਨੂੰ ਸੱਚ ਦਾ ਗਿਆਨ ਦੇਣ ਦੀ ਵਿਉਂਤ ਬਣਾਈ। ਇਸ ਕਾਰਜ ਲਈ ਕਠਿਨ ਰਸਤਿਆਂ ਦਾ ਸਫਰ ਤੈਅ ਕਰਨਾ ਸੀ। ਸਾਲਾਂਬੱਧੀ ਪਰਵਾਰ ਤੋਂ ਦੂਰ ਬੇਘਰੇ ਹੋ ਕੇ ਵਿਚਰਨਾ ਪੈਣਾ ਸੀ। ਗੁਰੂ ਜੀ ਨੇ ਬਹੁਤ ਸੋਚ ਵਿਚਾਰ ਤੋਂ ਬਾਅਦ ਇਸ ਕਾਰਜ ਲਈ ਆਪਣਾ ਸਾਥੀ ਭਾਈ ਮਰਦਾਨਾ ਜੀ ਨੂੰ ਚੁਣਿਆ।

ਪ੍ਰਚਾਰ ਫੇਰੀ 'ਤੇ ਤੁਰਨ ਤੋਂ ਪਹਿਲਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਈ ਮਰਦਾਨਾ ਜੀ ਨੂੰ ਰਬਾਬ ਲੈਣ ਲਈ ਭੇਜਿਆ। ਇਸ ਰਬਾਬ ਨੂੰ ਲੈਣ ਲਈ ਬੀਬੀ ਨਾਨਕੀ ਜੀ ਨੇ ਪੈਸੇ ਦਿੱਤੇ। ਇਹ ਰਬਾਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਮਨਸ਼ਾ ਅਨੁਸਾਰ ਵਿਸ਼ੇਸ਼ ਕਿਸਮ ਦਾ ਬਣਵਾਇਆ ਸੀ। ਇਸ ਰਬਾਬ ਦੀ ਬਣਤਰ ਸਧਾਰਨ ਰਬਾਬਾਂ ਨਾਲੋਂ ਵੱਖਰੀ ਸੀ। ਈਰਾਨ ਤੋਂ ਭਾਰਤ ਵਿਚ ਆਈ ਰਬਾਬ ਵਿਚ ਚਾਰ ਤਾਰਾਂ ਹੁੰਦੀਆਂ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜੋ ਰਬਾਬ ਭਾਈ ਮਰਦਾਨਾ ਜੀ ਲਈ ਤਿਆਰ ਕਰਵਾਈ, ਉਸ ਦੀਆਂ ਛੇ ਤਾਰਾਂ ਸਨ। ਇਹ ਤਾਰਾਂ ਕੱਚੇ ਰੇਸ਼ਮ ਤੋਂ ਵੱਟ ਕੇ ਬਣਾਈਆਂ ਗਈਆਂ ਸਨ। ਬਾਅਦ ਵਿਚ ਅਜਿਹੀ ਰਬਾਬ ਰਾਮਪੁਰ ਦੇ ਦਰਬਾਰੀ ਰਬਾਬੀ ਵੀ ਵਰਤਦੇ ਦੱਸੇ ਜਾਂਦੇ ਹਨ। ਭਾਈ ਮਰਦਾਨਾ ਜੀ ਦੀ ਇਹ ਰਬਾਬ ਗੁਰਦੁਆਰਾ ਗਊ ਘਾਟ ਪਟਨਾ ਸਾਹਿਬ ਵਿਖੇ ਰੱਖੀ ਹੋਈ ਸੀ। ਸੰਨ ੧੯੮੪ ਦੀ ਸਿੱਖ ਨਸਲਕੁਸ਼ੀ ਸਮੇਂ ਕੋਈ ਇਹ ਰਬਾਬ ਉੱਥੋਂ ਚੁੱਕ ਕੇ ਲੈ ਗਿਆ ਜਿਸ ਦਾ ਅੱਜ

ਤਕ ਕੁਝ ਪਤਾ ਨਹੀਂ ਲੱਗ ਸਕਿਆ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪ ਭੈਰੋਆਣਾ ਨਿਵਾਸੀ ਭਾਈ ਫਰਿੰਦੇ ਪਾਸੋਂ ਭਾਈ ਮਰਦਾਨਾ ਜੀ ਨੂੰ ਰਬਾਬ ਲੈ ਕੇ ਦਿੱਤੀ ਅਤੇ ਕਿਹਾ ਮਰਦਾਨਿਆ ਤੈਨੂੰ ਤਾਰ ਦਾ ਗੁਣ ਦਿੱਤਾ। ਭਾਈ ਫਰਿੰਦੇ ਦਾ ਅਸਲ ਨਾਮ ਇੰਦਰ ਸੈਨ ਵੀ ਦੱਸਿਆ ਜਾਂਦਾ ਹੈ। ਭਾਈ ਮਰਦਾਨਾ ਜੀ ਦੇ ਸੰਗੀਤ ਬਾਰੇ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਜ਼ਿਕਰ ਕੀਤਾ ਹੈ:

*ਭਲਾ ਰਬਾਬ ਵਜਾਇੰਦਾ ਮਜਲਸ ਮਰਦਾਨਾ ਮੀਰਾਸੀ* *(ਵਾਰ ੧੧:੧੩)*

ਭਾਈ ਮਨੀ ਸਿੰਘ ਜੀ ਦੀ ਜਨਮਸਾਖੀ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪ੍ਰਚਾਰ ਫੇਰੀ 'ਤੇ ਚੱਲਣ ਤੋਂ ਪਹਿਲਾਂ ਭਾਈ ਮਰਦਾਨਾ ਜੀ ਨੂੰ ਤਿੰਨ ਗੱਲਾਂ ਦ੍ਰਿੜ੍ਹ ਕਰਵਾਈਆਂ— ਅੰਮ੍ਰਿਤ ਵੇਲੇ ਸਤਿਨਾਮ ਦਾ ਜਾਪ ਕਰਨਾ, ਕੇਸ ਨਹੀਂ ਕੱਟਣੇ ਤੇ

ਲੋੜਵੰਦ ਦੀ ਮਦਦ ਕਰਨੀ ਹੈ। ਭਾਈ ਮਰਦਾਨਾ ਜੀ ਨੇ ਸਾਰੀ ਉਮਰ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਰਹਿ ਕੇ ਸੱਚ ਦੇ ਪ੍ਰਚਾਰ ਵਿਚ ਭਰਪੂਰ ਹਿੱਸਾ ਪਾਇਆ। ਭਾਈ ਗੁਰਦਾਸ ਜੀ ਨੇ ਆਪਣੀ ਪਹਿਲੀ ਵਾਰ ਦੀ ੩ਪਵੀਂ ਪਉੜੀ ਵਿਚ ਜ਼ਿਕਰ ਕੀਤਾ ਹੈ:

*ਫਿਰਿ ਬਾਬਾ ਗਇਆ ਬਗਦਾਦਿ ਨੋ ਬਾਹਰਿ ਜਾਇ ਕੀਆ ਅਸਥਾਨਾ।*
*ਇਕੁ ਬਾਬਾ ਅਕਾਲ ਰੂਪੁ ਦੂਜਾ ਰਬਾਬੀ ਮਰਦਾਨਾ।*
*ਦਿਤੀ ਬਾਂਗਿ ਨਿਵਾਜਿ ਕਰਿ ਸੁੰਨਿ ਸਮਾਨਿ ਹੋਆ ਜਹਾਨਾ।*

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਤੇ ਭਾਈ ਮਰਦਾਨਾ ਜੀ ਦੀ ਰਬਾਬ ਨੇ ਲੋਕਾਈ ਦੇ ਮਨ 'ਤੇ ਡੂੰਘਾ ਅਸਰ ਕੀਤਾ। ਇਨ੍ਹਾਂ ਨੇ ਮਨੁੱਖਾਂ ਨੂੰ ਅੰਧਕਾਰ ਦੇ ਹਨ੍ਹੇਰੇ 'ਚੋਂ ਕੱਢਣ ਲਈ ਉਨ੍ਹਾਂ ਦੇ ਮਨਾਂ ਵਿੱਚੋਂ ਭੈਅ ਦੂਰ ਕੀਤਾ। ਭਾਈ ਮਰਦਾਨਾ ਜੀ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਦੋਸਤੀ ਸ਼ਬਦ ਤੇ ਸੁਰਤ ਦੇ ਮਿਲਾਪ ਦਾ ਸੰਕੇਤ ਸੀ।

ਸਾਡੇ ਇਤਿਹਾਸ ਦਾ ਮੁੱਢਲਾ ਤੇ ਬਹੁਤ ਅਹਿਮ ਸ੍ਰੋਤ ਹੈ ਸਾਖੀ ਸਾਹਿਤ। ਇਹ ਇਤਿਹਾਸਿਕ ਸ੍ਰੋਤਾਂ ਦਾ ਅਨਿਖੜਵਾਂ ਅੰਗ ਹੈ। ਜਦੋਂ ਕਿਸੇ ਸਾਹਿਤ ਦੀ ਰਚਨਾ ਹੁੰਦੀ ਹੈ ਤਾਂ ਹੋਲੀ-ਹੋਲੀ ਸਮੇਂ, ਸਥਾਨ ਤੇ ਭਾਸ਼ਾ ਦੇ ਬਦਲਣ ਨਾਲ ਇਸ ਦੇ ਅਰਥ ਸਮਝਣੇ ਮੁਸ਼ਕਿਲ ਹੋ ਜਾਂਦੇ ਹਨ। ਇਸ ਲਈ ਇਨ੍ਹਾਂ ਨੂੰ ਸਮਝਣ ਲਈ ਸਭ ਤੋਂ ਪਹਿਲਾਂ ਇਹ ਸਮਝਣਾ ਜ਼ਰੂਰੀ ਹੁੰਦਾ ਹੈ ਕਿ ਇਨ੍ਹਾਂ ਦੀ ਰਚਨਾ ਕਿਸ ਸਮੇਂ, ਕਿਹੋ ਜਿਹੀਆਂ ਪ੍ਰਸਥਿਤੀਆਂ ਵਿੱਚੋਂ ਹੋਈ ਹੈ ਤਾਂ ਹੀ ਉਸ ਦੇ ਸਹੀ ਅਰਥ ਸਮਝ ਆ ਸਕਦੇ ਹਨ। ਇਹ ਸਾਖੀਆਂ ਪੂਰਨ ਇਤਿਹਾਸ ਨਹੀਂ ਹੋਇਆ ਕਰਦੀਆਂ ਬਲਕਿ ਇਨ੍ਹਾਂ ਵਿਚ ਇਤਿਹਾਸ ਦੇ ਅੰਸ਼ ਲੁਕੇ ਹੁੰਦੇ ਹਨ। ਜਨਮਸਾਖੀਆਂ ਵਿਚ ਭਾਈ ਮਰਦਾਨਾ ਜੀ ਮਹੱਤਵਪੂਰਨ ਪਾਤਰ ਹਨ, ਜੋ ਪਾਠਕਾਂ ਦੇ ਧੁਰ ਅੰਦਰ ਤਕ ਪ੍ਰਭਾਵ ਪਾਉਂਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਮਾਂ ਬੜੇ ਭਿਆਨਕ ਦੌਰ 'ਚੋਂ ਗੁਜ਼ਰ ਰਿਹਾ ਸੀ। ਅਜਿਹੇ ਸਮੇਂ ਭਾਈ ਮਰਦਾਨਾ ਜੀ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੋ ਸ਼ਖ਼ਸ ਦੁਨੀਆ

ਨੂੰ ਜਾਗ੍ਰਿਤ ਕਰਨ, ਇਕ ਕ੍ਰਾਂਤੀ ਲਿਆਉਣ ਲਈ ਉੱਠ ਖੜ੍ਹੇ ਹੋਏ। ਇਨ੍ਹਾਂ ਪਾਸ ਜੋ ਸਾਧਨ ਸਨ, ਸਿਰਫ ਬਾਣੀ ਤੇ ਸੰਗੀਤ। ਪੁਰਾਤਨ ਸਾਖੀਆਂ ਨੂੰ ਧਿਆਨ ਨਾਲ ਵਾਚਣ ’ਤੇ ਇਹ ਗੱਲ ਸਮਝ ਆਉਂਦੀ ਹੈ ਕਿ ਭਾਈ ਮਰਦਾਨਾ ਜੀ ਗੁਰੂ ਜੀ ਤੋਂ ਪਹਿਲਾਂ ਕਿਸੇ ਪਿੰਡ ਜਾਂ ਇਕੱਠ ਵਿਚ ਜਾਂਦਾ ਹੈ, ਉੱਥੇ ਉਹ ਮਾਹੌਲ ਸਿਰਜਦਾ ਹੈ ਤੇ ਗੁਰੂ ਜੀ ਉਸ ਮਾਹੌਲ ਵਿਚ ਜਾ ਕੇ ਲੋਕਾਂ ਨੂੰ ਜਾਗ੍ਰਿਤ ਕਰਦੇ ਹਨ। ਲੋੜ ਹੈ ਸਿਰਫ ਇਨ੍ਹਾਂ ਸਾਖੀਆਂ ਨੂੰ ਧਿਆਨ ਨਾਲ ਸਮਝਣ ਦੀ।

ਭਾਈ ਮਰਦਾਨਾ ਜੀ ਪਹਿਲੀ ਉਦਾਸੀ ਸਮੇਂ ਹਿੰਦੂ ਧਰਮ ਕੇਂਦਰਾਂ ਅਤੇ ਦੂਜੀ ਉਦਾਸੀ ਬੁੱਧ ਧਰਮ ਕੇਂਦਰਾਂ ਅਤੇ ਤੀਜੀ ਉਦਾਸੀ ਜੋਗੀਆਂ ਨਾਥਾਂ ਦੇ ਡੇਰਿਆਂ ’ਤੇ ਅਤੇ ਚੌਥੀ ਉਦਾਸੀ ਇਸਲਾਮ ਧਰਮ ਦੇ ਅਸਥਾਨਾਂ ’ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਲ ਗਏ।

ਭਾਈ ਮਰਦਾਨਾ ਜੀ ੫੫ ਸਾਲ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਰਹੇ। ਉਨ੍ਹਾਂ ਨੇ ਗੁਰੂ ਜੀ ਨਾਲ ਰਹਿ ਕੇ ਜੀਵਨ ਰਾਹ ਤੋਂ ਥਿੜਕੇ ਤੇ ਕੁਰਾਹੇ ਪਏ ਲੋਕਾਂ ਨੂੰ ਸੱਚ ਦਾ ਮਾਰਗ ਦਿਖਾਇਆ। ਆਪਣੀ ਜੀਵਨ ਯਾਤਰਾ ਦਾ ਅੰਤ ਸਮਾਂ ਵੀ ਇਨ੍ਹਾਂ ਨੇ ਗੁਰੂ ਜੀ ਦੀ ਪਵਿੱਤਰ ਗੋਦ ਵਿਚ ਹੀ ਬਤੀਤ ਕੀਤਾ। ਜਦੋਂ ਗੁਰੂ ਜੀ ਨਾਲ ਇਹ ਉਦਾਸੀ ਤੋਂ ਬਾਅਦ ਦੇਸ਼ ਪਰਤ ਰਹੇ ਸਨ ਤਾਂ ਅਫਗਾਨਿਸਤਾਨ ਵਿਚ ਕੁਰਮ ਨਦੀ ਦੇ ਕੰਢੇ ਵੱਸੇ ਕੁਰਮ ਨਗਰ ਵਿਚ ਪ੍ਰਾਣ ਤਿਆਗ ਦਿੱਤੇ। ਉੱਥੇ ਇਨ੍ਹਾਂ ਦੀ ਯਾਦ ਵਿਚ ਇਕ ਸਮਾਰਕ ਵੀ ਬਣਾਇਆ ਹੋਇਆ ਹੈ। ਪ੍ਰਸਿੱਧ ਅੰਗਰੇਜ਼ ਇਤਿਹਾਸਕਾਰ ਮੈਕਾਲਿਫ ਲਿਖਦਾ ਹੈ ਕਿ ਗੁਰੂ ਜੀ ਨੇ ਭਾਈ ਮਰਦਾਨਾ ਜੀ ਨੂੰ ਪੁੱਛਿਆ ਬ੍ਰਾਹਮਣ ਦੀ ਦੇਹੀ ਜਲ ਪ੍ਰਵਾਹ ਕੀਤੀ ਜਾਂਦੀ ਹੈ, ਖੱਤਰੀ ਦੀ ਅੱਗ ਵਿਚ ਸਾੜੀ ਜਾਂਦੀ ਹੈ, ਵੈਸ਼ ਦੀ ਪੌਣ ਵਿਚ ਸੁੱਟੀ ਜਾਂਦੀ ਹੈ ਅਤੇ ਸ਼ੂਦਰ ਦੀ ਦਬਾਈ ਜਾਂਦੀ ਹੈ, ਤੇਰੀ ਦੇਹੀ ਦਾ ਅੰਤਮ ਸਸਕਾਰ ਕਿਸ ਤਰ੍ਹਾਂ ਕੀਤਾ ਜਾਵੇ। ਭਾਈ ਮਰਦਾਨਾ ਜੀ ਨੇ ਉੱਤਰ ਦਿੱਤਾ, ਮਹਾਰਾਜ ਜੀ! ਤੁਹਾਡੇ ਉਪਦੇਸ਼ ਨਾਲ ਮੇਰਾ ਦੇਹ ਅਭਿਮਾਨ ਉੱਕਾ ਹੀ ਨਾਸ ਹੋ ਚੁੱਕਾ ਹੈ। ਚੌਹਾਂ ਵਰਣਾਂ ਦੀਆਂ ਦੇਹਾਂ ਦੇ ਅੰਤਮ ਸਸਕਾਰ ਦੇ ਢੰਗ ਵੀ ਹੰਕਾਰ ਨਾਲ ਹੀ ਸੰਬੰਧ ਰੱਖਦੇ ਹਨ। ਮੈਂ ਤਾਂ ਆਪਣੀ ਆਤਮਾ ਨੂੰ ਕੇਵਲ ਆਪਣੇ ਸਰੀਰ ਦਾ ਸਾਥੀ ਸਮਝਦਾ ਹਾਂ ਮਹਾਰਾਜ ਜਿਵੇਂ ਇੱਛਾ ਹੋਵੇ ਤਿਵੇਂ ਹੀ ਕਰ ਦੇਣਾ। ਗੁਰੂ ਜੀ ਨੇ ਕਿਹਾ, ਤੇਰੀ ਸਮਾਧੀ ਬਣਾ ਕੇ ਤੈਨੂੰ ਜਗਤ ਵਿਚ ਮਸ਼ਹੂਰ ਕਰ ਦੇਈਏ, ਭਾਈ ਮਰਦਾਨਾ ਜੀ ਨੇ ਕਿਹਾ, ਜਦੋਂ ਮੇਰੀ ਆਤਮਾ ਸਰੀਰ ਰੂਪੀ ਸਮਾਧੀ ਵਿੱਚੋਂ ਨਿਕਲ ਜਾਵੇਗੀ ਤਾਂ ਫਿਰ ਉਸ ਨੂੰ ਪੱਥਰ ਜਾਂ ਇੱਟਾਂ ਦੀ ਸਮਾਧ ਵਿਚ ਕਿਉਂ ਕੈਦ ਕਰਦੇ ਹੋ? ਤਾਂ ਗੁਰੂ ਜੀ ਨੇ ਕਿਹਾ, ਭਾਈ ਮਰਦਾਨਿਆਂ ਤੂੰ ਬ੍ਰਹਮ ਨੂੰ ਪਛਾਣ ਲਿਆ ਹੈ! ਤੂੰ ਬ੍ਰਹਮ ਗਿਆਨੀ ਹੈ। ਅੰਮ੍ਰਿਤ ਵੇਲੇ ਉਸ ਦੀ ਆਤਮਾ ਬ੍ਰਹਮ ਵਿਚ ਜਾ ਮਿਲੀ। ਭਾਈ ਮਰਦਾਨਾ ਜੀ ਦੇ ਨਾਂ ਹੇਠ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਿਹਾਗੜੇ ਦੀ ਵਾਰ ਮਹਲਾ ੪ ਦੀ ੧੨ਵੀਂ ਪਉੜੀ ਦੇ

ਨਾਲ ਤਿੰਨ ਸਲੋਕ ਦਰਜ ਹਨ।

ਭਾਈ ਮਰਦਾਨਾ ਜੀ ਦੇ ਅਕਾਲ ਚਲਾਣੇ ਤੋਂ ਬਾਅਦ ਭਾਈ ਸਜਾਦਾ ਜੀ, ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਦਰਬਾਰ ਵਿਚ ਰਬਾਬ ਵਜਾਉਂਦੇ ਰਹੇ। ਕਈ ਵਿਦਵਾਨਾਂ ਦਾ ਮਤ ਹੈ ਕਿ ਭਾਈ ਰਜਾਦਾ ਤੇ ਭਾਈ ਸਜਾਦਾ ਦੀ ਅੱਗੋਂ ਕੋਈ ਔਲਾਦ ਨਹੀਂ ਸੀ। ਪਰ ਕਈ ਵਿਦਵਾਨ ਮੰਨਦੇ ਹਨ ਕਿ ਭਾਈ ਸਜਾਦਾ ਜੀ ਦੇ ਦੋ ਪੁੱਤਰ ਭਾਈ ਬਾਦੂ ਜੀ ਅਤੇ ਭਾਈ ਸਾਦੂ ਜੀ ਸਨ। ਭਾਈ ਬਾਦੂ ਜੀ ਦੇ ਇਕ ਪੁੱਤਰ ਭਾਈ ਗੁਲਾਬਾ ਜੀ ਸਨ ਇਨ੍ਹਾਂ ਦੀ ਪੀੜ੍ਹੀ ਦੇ ਹੋਰ ਵੀ ਬਹੁਤ ਸਾਰੇ ਰਾਗੀ-ਰਬਾਬੀ ਆਪਣੇ ਆਪ ਨੂੰ ਭਾਈ ਮਰਦਾਨਾ ਜੀ ਦੀ ਵੰਸ਼ ਵਿੱਚੋਂ ਮੰਨਦੇ ਹਨ।

ਇਹ ਆਪਣੇ ਆਪ ਨੂੰ 'ਮਰਦਾਨੇ ਕੇ' ਕਹਾਉਂਦੇ ਹਨ। ਇਨ੍ਹਾਂ 'ਚੋਂ ਭਾਈ ਮਾਗੂ ਜੀ, ਭਾਈ ਰਹਿਮਤ ਅਲੀ, ਭਾਈ ਆਸ਼ਕ ਅਲੀ (ਲਾਲ ਜੀ), ਭਾਈ ਮੁਹੰਮਦ ਹੁਸੈਨ, ਭਾਈ ਕਰਮ ਹੁਸੈਨ ਮਸ਼ਹੂਰ ਨਾਂ ਹਨ।

ਭਾਈ ਮਰਦਾਨਾ ਜੀ ਦੇ ਬੰਸ ਵਿੱਚੋਂ ਭਾਈ ਚਾਂਦ ਜੀ ਪ੍ਰਸਿੱਧ ਰਾਗੀ ਹੋਏ ਹਨ। ੧੯੪੭ ਈ. ਤੋਂ ਪਹਿਲਾਂ ਇਹ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਕੀਰਤਨ ਕਰਿਆ ਕਰਦੇ ਸਨ। ਭਾਰਤ-ਪਾਕਿ ਵੰਡ ਸਮੇਂ ਬਹੁਤ ਸਾਰੇ ਰਬਾਬੀ ਪਰਵਾਰ ਪਾਕਿਸਤਾਨ ਚਲੇ ਗਏ। ਸ੍ਰੀ ਦਰਬਾਰ ਸਾਹਿਬ ਤੋਂ ਚਲੇ ਜਾਣ ਦਾ ਭਾਈ ਚਾਂਦ ਜੀ 'ਤੇ ਇਤਨਾ ਅਸਰ ਹੋਇਆ ਕਿ ਉਨ੍ਹਾਂ ਨੇ ਦੁਬਾਰਾ ਕਿਸੇ ਹੋਰ ਥਾਂ ਕੀਰਤਨ ਨਹੀਂ ਕੀਤਾ। ਉਨ੍ਹਾਂ ਨੇ ਆਪਣੇ ਸਾਜ਼ ਸਦਾ ਲਈ ਬੰਦ ਕਰ ਦਿੱਤੇ। ਭਾਈ ਚਾਂਦ ਜੀ ਨੂੰ ਰਬਾਬੀ ਪਰੰਪਰਾ ਦਾ ਆਖਰੀ ਰਬਾਬੀ ਕਿਹਾ ਜਾਂਦਾ ਹੈ। ਭਾਈ ਲਾਲ ਜੀ (ਆਸ਼ਕ ਅਲੀ ਭਾਈ ਲਾਲ) ਵੰਡ ਤੋਂ ਪਹਿਲਾਂ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਹਜ਼ੂਰੀ ਰਾਗੀ ਸਨ। ਇਹ ਅੱਜਕਲ੍ਹ ਲਾਹੌਰ (ਪਾਕਿਸਤਾਨ) ਵਿਖੇ ਰਹਿ ਰਹੇ ਹਨ।

ਸ੍ਰੋਤ ਪੁਸਤਕਾਂ:

*ਮਹਾਨ ਕੋਸ਼*, ਭਾਈ ਕਾਨ੍ਹ ਸਿੰਘ ਨਾਭਾ।
*ਪੰਜਾਬ ਕੋਸ਼*, ਸ. ਰਛਪਾਲ ਸਿੰਘ।
*ਸਿੱਖ ਪੰਥ ਵਿਸ਼ਵਕੋਸ਼*, ਡਾ. ਰਤਨ ਸਿੰਘ ਜੱਗੀ।
*ਭਾਈ ਮਰਦਾਨਾ*, ਡਾ. ਮਹਿੰਦਰ ਕੌਰ (ਗਿੱਲ)।
*ਰਾਗੀ ਰਬਾਬੀ*, ਸ. ਬਲਬੀਰ ਸਿੰਘ ਕੰਵਲ।
*ਦਬਿਸਤਾਨਿ ਮਜ਼ਾਹਬ*, ਮੋਹਸਿਨਫਾਨੀ।
*ਬ੍ਰਹਮ ਗਿਆਨੀ ਬਾਬਾ ਬੁੱਢਾ ਜੀ*, ਰਜਿੰਦਰਜੀਤ ਕੌਰ।

■

# ਹੋਲਾ ਮਹੱਲਾ : ਅਜੋਕੇ ਯੁੱਗ ਦੇ ਸਨਮੁਖ

*-ਸ. ਵਿਕਰਮਜੀਤ ਸਿੰਘ 'ਤਿਹਾੜਾ'**

'ਹੋਲਾ ਮਹੱਲਾ' ਸਿੱਖ ਧਰਮ ਦਾ ਇਕ ਅਹਿਮ ਦਿਹਾੜਾ ਹੈ, ਜੋ ਇਨਕਲਾਬੀ ਸੋਚ ਨੂੰ ਉਤਸ਼ਾਹਿਤ ਕਰਨ ਅਤੇ ਹਰ ਸਿੱਖ ਨੂੰ ਮਨ ਅਤੇ ਤਨ ਕਰਕੇ ਬਲਵਾਨ ਬਣਾਉਣ ਦਾ ਪ੍ਰਤੀਕ ਹੈ। ਹੋਲਾ ਮਹੱਲਾ, ਹੋਲੀ ਤੋਂ ਅਗਲੇ ਦਿਨ ਮਨਾਇਆ ਜਾਂਦਾ ਹੈ। ਹੋਲੀ ਦੇ ਪਰੰਪਰਾਗਤ ਤਿਉਹਾਰ ਦੇ ਸਮਾਨਾਂਤਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਹੋਲਾ ਮਹੱਲਾ' ਖੇਡਣ ਦੀ ਰੀਤ ਚਲਾਈ ਕਿਉਂਕਿ ਦਸਮ ਗੁਰੂ ਨਵੇਂ ਸਿਰਜੇ ਖਾਲਸੇ ਨੂੰ ਯੁੱਧ-ਵਿੱਦਿਆ ਵਿਚ ਪ੍ਰਬੀਨ ਬਣਾਉਣਾ ਚਾਹੁੰਦੇ ਸਨ। ਇਸ ਲਈ ਉਨ੍ਹਾਂ ਨੇ ਪਰੰਪਰਾ ਤੋਂ ਹਟ ਕੇ ਇਸ ਤਿਉਹਾਰ ਦਾ ਸੰਬੰਧ ਯੁੱਧ-ਪ੍ਰਕਿਰਿਆ ਨਾਲ ਜੋੜਿਆ।[੧]

ਹੋਲਾ ਮਹੱਲਾ ਮਨਾਉਣ ਦਾ ਰਿਵਾਜ ਗੁਰੂ ਸਾਹਿਬ ਨੇ 'ਚੇਤਰ ਵਦੀ ਇਕ' ਸੰਮਤ ੧੭੫੭ (੧੭੦੦ ਈ.) ਨੂੰ ਅਨੰਦਪੁਰ ਸਾਹਿਬ ਦੇ ਇਕ ਕਿਲ੍ਹੇ 'ਹੋਲਗੜ੍ਹ' ਵਿਖੇ ਅਰੰਭ ਕੀਤਾ। ਇਸ ਮੁਕਾਬਲੇ ਵਿਚ ਸਿੱਖ ਫੌਜ ਦੇ ਦੋ ਦਲਾਂ ਵਿਚ ਬਣਾਉਟੀ ਮੁਕਾਬਲਾ ਕਰਵਾਇਆ ਜਾਂਦਾ ਅਤੇ ਜਿੱਤੇ ਹੋਏ ਦਲ ਨੂੰ ਦੀਵਾਨ ਵਿਚ ਸਿਰੋਪਾ ਅਤੇ ਹੋਰ ਇਨਾਮ ਦੇ ਕੇ ਨਿਵਾਜਿਆ ਜਾਂਦਾ ਸੀ।[੨]

ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ 'ਹੋਲਾ' ਸ਼ਬਦ ਦਾ ਅਰਥ ਹਮਲਾ ਹੈ ਅਤੇ ਇਹ ਹੱਲਾ ਅਤੇ ਹੱਲੇ ਦੀ ਥਾਂ ਬਦਲਵਾਂ ਰੂਪ ਹੈ।[੩] ਜਿਸ ਦਾ ਸੰਬੰਧ ਯੁੱਧ ਪ੍ਰਕਿਰਿਆ ਨਾਲ ਹੈ। ਡਾ. ਰੂਪ ਸਿੰਘ ਅਨੁਸਾਰ 'ਹੋਲਾ' ਸ਼ਬਦ 'ਹੋਲੀ' ਦਾ ਧੜੱਲੇਦਾਰ ਬਦਲਵਾਂ ਰੂਪ ਹੈ, ਜੋ ਡਿੱਗਿਆਂ-ਢੱਠਿਆਂ ਦੇ ਹਿਰਦੇ ਅੰਦਰ ਉਤਸ਼ਾਹ ਤੇ ਹੁਲਾਸ ਪੈਦਾ ਕਰਦਾ ਹੈ। ਉਨ੍ਹਾਂ ਅਨੁਸਾਰ ਸਿੱਖਾਂ ਨੇ ਉਸ ਸਮੇਂ ਲੋਕਾਂ ਦੇ ਮਨਾਂ 'ਚ ਚੜ੍ਹਦੀ ਕਲਾ ਤੇ ਸੂਰਬੀਰਤਾ ਦਾ ਜਜ਼ਬਾ ਭਰਨ ਲਈ ਅਨੇਕਾਂ ਅਜਿਹੇ 'ਬੋਲੇ' ਪ੍ਰਚਲਿਤ ਕੀਤੇ ਸਨ, ਜਿਨ੍ਹਾਂ 'ਚ ਮਰਦਾਨਗੀ ਬੋਲਦੀ ਹੈ, ਆਜ਼ਾਦੀ ਦੀ ਖ਼ੁਸ਼ਬੋਈ ਆਉਂਦੀ ਹੈ, ਜਿਨ੍ਹਾਂ ਨੂੰ 'ਖ਼ਾਲਸਾਈ ਬੋਲੇ' ਕਿਹਾ ਜਾਂਦਾ ਹੈ।[੪]

'ਮਹੱਲਾ' ਸ਼ਬਦ ਤੋਂ ਭਾਵ ਜਿਸ ਥਾਂ ਨੂੰ ਫ਼ਤਿਹ ਕਰ ਕੇ ਉੱਤਰੀਏ।[੫] ਗੁਰੂ ਜੀ ਦੁਆਰਾ ਕਰਵਾਏ ਜਾਂਦੇ ਅਭਿਆਸੀ ਮੁਕਾਬਲਿਆਂ ਵਿਚ ਇਕ ਦਲ ਨਿਸ਼ਚਿਤ ਸਥਾਨ 'ਤੇ ਕਾਬਜ਼ ਹੋ ਜਾਂਦਾ, ਦੂਜਾ ਉਸ 'ਤੇ ਹਮਲਾ ਕਰ ਕੇ ਕਾਬਜ਼ ਹੋਣ ਦੀ ਕੋਸ਼ਿਸ਼ ਕਰਦਾ ਸੀ। ਇਸ ਤਰ੍ਹਾਂ ਹੋਲਾ ਮਹੱਲਾ ਸਿੱਖਾਂ ਨੂੰ ਬਲਵਾਨ, ਸੂਰਬੀਰ ਅਤੇ ਬਹਾਦਰ ਬਣਾਉਣ ਵਾਲਾ ਸਿੱਧ ਹੁੰਦਾ ਹੈ ਜੋ ਕਿ ਉਨ੍ਹਾਂ ਨੂੰ ਪਰੰਪਰਾਵਾਦ ਵਿੱਚੋਂ ਕੱਢ ਕੇ ਨਵੀਂ ਸੋਚ

**ਸ੍ਰੀ ਗੁਰੂ ਅੰਗਦ ਦੇਵ ਇੰਸਟੀਚਿਊਟ ਆਫ ਰਿਲੀਜੀਅਸ ਸਟੱਡੀਜ਼, ਨਿਸ਼ਾਨ ਏ ਸਿੱਖੀ, ਖਡੂਰ ਸਾਹਿਬ। ਮੋ: +੯੧ ੯੮੫੫੫-੩੪੯੬੧*

ਪ੍ਰਦਾਨ ਕਰਦਾ ਹੈ। ਇਸ ਵਿਚ ਬਿਮਾਰ ਮਾਨਸਿਕਤਾ ਦਾ ਤਿਆਗ ਕਰਨ ਅਤੇ ਅਜ਼ਾਦੀ ਦਾ ਸੁਨੇਹਾ ਦਿੱਤਾ ਜਾਂਦਾ ਹੈ। ਨਵੇਂ ਅਰਥਾਂ ਦੀ ਸਿਰਜਣਾ ਹੁੰਦੀ ਹੈ ਜੋ ਕਿ ਭਾਰਤ ਦੀ ਅਜਾਈਂ ਜਾ ਰਹੀ ਜ਼ਿੰਦਗੀ ਨੂੰ ਨਵੇਂ ਅਰਥ ਦੇ ਕੇ ਇਕ ਮਕਸਦ ਦਿੰਦੇ ਹਨ। ਭਾਰਤੀ ਲੋਕ ਸਦੀਆਂ ਤੋਂ ਬਾਅਦ ਆਪਣੀ ਤਾਕਤ ਤੋਂ ਜਾਣੂ ਹੋਏ ਅਤੇ ਉਠ ਖੜ੍ਹੋਣ ਦੇ ਕਾਬਲ ਬਣੇ।

ਹੋਲਾ ਮਹੱਲਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਚਲਾਈ ਇਨਕਲਾਬੀ ਲਹਿਰ ਵਿਚ ਮਹੱਤਵਪੂਰਨ ਭੂਮਿਕਾ ਨਿਭਾਉਂਦਾ ਹੈ ਜਿਸ ਨਾਲ ਸਦੀਆਂ ਤੋਂ ਲਤਾੜੇ ਜਾ ਰਹੇ ਲੋਕ, ਇਸ ਐਲਾਨੇ ਹੋਏ ਇਨਕਲਾਬ ਵਿਚ ਸ਼ਾਮਲ ਹੋਣ ਲਗਦੇ ਹਨ। ਸ੍ਰੀ ਅਨੰਦਪੁਰ ਸਾਹਿਬ ਵਿਖੇ ਸਿੱਖਾਂ ਦੀ ਗਿਣਤੀ ਵਧਣ ਲੱਗਦੀ ਹੈ। ਹਰ ਕੋਈ ਗ਼ੁਲਾਮੀ ਦੀ ਜ਼ਿੰਦਗੀ ਦਾ ਬਦਲ ਚਾਹੁੰਦਾ ਹੈ ਅਤੇ ਖ਼ਾਲਸੇ ਵਿਚ ਆ ਸ਼ਾਮਲ ਹੁੰਦਾ ਹੈ। ਜਿਸ ਦਾ ਨਤੀਜਾ ਇਹ ਨਿਕਲਦਾ ਹੈ ਕਿ ਥੋੜੇ ਸਮੇਂ ਵਿਚ ਸਿੱਖ ਮਹਾਨ ਸ਼ਕਤੀ ਵਜੋਂ ਉੱਭਰ ਕੇ ਸਾਹਮਣੇ ਆਉਂਦੇ ਹਨ ਅਤੇ ਭਾਰਤ 'ਤੇ ਕਾਬਜ਼ ਸ਼ਕਤੀਸ਼ਾਲੀ ਮੁਗ਼ਲ ਰਾਜ ਨਾਲ ਟੱਕਰ ਲੈਂਦੇ ਹਨ। ਇਹ ਸਭ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮਹਾਨ ਇਨਕਲਾਬੀ ਸੋਚ ਦਾ ਹੀ ਨਤੀਜਾ ਸੀ, ਜਿਸ ਨੇ ਲੋਕਾਂ ਨੂੰ ਜਥੇਬੰਦ ਕੀਤਾ ਅਤੇ ਉਨ੍ਹਾਂ ਨੂੰ ਉਨ੍ਹਾਂ ਦੀ ਸ਼ਕਤੀ ਦਾ ਅਹਿਸਾਸ ਕਰਵਾਇਆ। ਜਿਸ ਨੇ ਬਾਅਦ ਵਿਚ ਸਮਾਂ ਪਾ ਕੇ ਭਾਰਤ ਦੀ ਗ਼ੁਲਾਮੀ ਦੀਆਂ ਜੰਜ਼ੀਰਾਂ ਨੂੰ ਤੋੜਿਆ।

ਅਜੋਕੇ ਯੁੱਗ ਵਿੱਚ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਵਿਚਾਰਧਾਰਾ ਦੀ ਬਹੁਤ ਮਹੱਵਤਪੂਰਨ ਪ੍ਰਸੰਗਿਕਤਾ ਹੈ। ਹੋਲਾ ਮਹੱਲਾ ਅੱਜ ਵੀ ਉਤਨੀ ਹੀ ਮਹੱਤਤਾ ਰੱਖਦਾ ਅਤੇ ਨਵੀਂ ਸੇਧ ਪ੍ਰਦਾਨ ਕਰਦਾ ਹੈ। ਸਮਾਜਿਕ ਕਦਰਾਂ-ਕੀਮਤਾਂ ਨੂੰ ਉਚੇਰਾ ਕਰਨ, ਇਕਜੁੱਟਤਾ ਨੂੰ ਬਣਾਈ ਰੱਖਣ, ਨੌਜਵਾਨਾਂ ਨੂੰ ਸੇਧ ਦੇਣ ਅਤੇ ਨਸ਼ਿਆਂ ਤੋਂ ਬਚਾਉਣ, ਪੰਥਕ ਸ਼ਕਤੀ ਨੂੰ ਮਜ਼ਬੂਤ ਕਰਨ ਅਤੇ ਜ਼ੁਲਮ ਦੀ ਵਿਰੋਧਤਾ ਕਰਨ ਵਿਚ ਹੋਲਾ ਮਹੱਲਾ ਆਪਣੀ ਮਹੱਤਵਪੂਰਨ ਭੂਮਿਕਾ ਨਿਭਾਉਂਦਾ ਹੈ। 'ਹੋਲੇ ਮਹੱਲੇ' ਦੇ ਦਿਹਾੜੇ ਨੂੰ ਅੱਜ ਵੀ ਸ੍ਰੀ ਅਨੰਦਪੁਰ ਸਾਹਿਬ ਵਿਖੇ ਭਾਰੀ ਇਕੱਠ ਹੁੰਦਾ ਹੈ। ਜਿੱਥੇ ਦੇਸ਼-ਵਿਦੇਸ਼ ਤੋਂ ਭਾਰੀ ਗਿਣਤੀ ਵਿਚ ਸੰਗਤ ਪਹੁੰਚਦੀ ਹੈ। ਇਹ ਮਹਾਨ ਇਕੱਤਰਤਾ ਹੀ ਸਾਨੂੰ ਇਕਜੁੱਟਤਾ ਦਾ ਅਹਿਸਾਸ ਕਰਵਾਉਂਦੀ ਹੈ। ਅੱਜ ਦੇ ਅਤਿ-ਅਧੁਨਿਕ ਯੁੱਗ ਵਿਚ ਜਦ ਮਨੁੱਖ ਨੇ ਆਪਣੇ-ਆਪ ਨੂੰ ਅਤੇ ਆਪਣੀ ਬਿਰਤੀ ਨੂੰ ਖਿੰਡਾ ਲਿਆ ਹੈ, ਇਸ ਲਈ ਇਕਜੁੱਟਤਾ ਬਹੁਤ ਜ਼ਰੂਰੀ ਹੈ। ਜਿਸ ਨਾਲ ਅਸੀਂ ਮੇਲ-ਮਿਲਾਪ ਅਤੇ ਭਾਈਚਾਰੇ ਦੀ ਭਾਵਨਾ ਨੂੰ ਪ੍ਰਫੁਲਿਤ ਕਰ ਸਕੀਏ। ਸਮਾਜ ਵਿਚ ਫੈਲੀ ਹੋਈ ਨਫ਼ਰਤ ਅਤੇ ਖੰਡਤਾ ਨੂੰ ਦੂਰ ਕਰਨ ਲਈ ਏਕਤਾ ਦਾ ਪ੍ਰਚਾਰ ਹੋਣਾ ਬਹੁਤ ਜ਼ਰੂਰੀ ਹੈ।

ਸਮਾਜ ਵਿਚ ਬਹੁਤ ਸਾਰੀਆਂ ਕੁਰੀਤੀਆਂ ਦਿਨੋਂ-ਦਿਨ ਫੈਲ ਰਹੀਆਂ ਹਨ। ਜਿਨ੍ਹਾਂ ਵਿਚ ਨਸ਼ਿਆਂ ਦੀ ਬਿਮਾਰੀ, ਭਰੂਣ ਹੱਤਿਆ, ਦਹੇਜ ਦੀ ਪ੍ਰਥਾ, ਵਾਤਾਵਰਨ ਪ੍ਰਦੂਸ਼ਣ

ਆਦਿ ਵਰਗੀਆਂ ਸਮਾਜਿਕ ਬੁਰਾਈਆਂ ਅਤੇ ਕੁਰੀਤੀਆਂ ਪ੍ਰਮੁੱਖ ਹਨ। ਇਨ੍ਹਾਂ ਤੋਂ ਛੁਟਕਾਰਾ ਪਾਉਣ ਲਈ ਲੋਕ-ਮਨਾਂ ਅੰਦਰ ਇਕ ਨਵੀਂ ਚੇਤਨਾ ਪੈਦਾ ਕਰਨ ਦੀ ਲੋੜ ਹੈ। ਲੋਕਾਂ ਦੀ ਮਾਨਸਿਕਤਾ ਅੱਜ ਬਿਮਾਰ ਹੋ ਚੁੱਕੀ ਹੈ, ਜੋ ਆਪਣੇ ਨਿੱਜ-ਸੁਆਰਥ ਲਈ ਕਿਸੇ ਵੀ ਹੱਦ ਤਕ ਗਿਰ ਜਾਂਦੇ ਹਨ। ਜਿਸ ਕਾਰਨ ਬਦਲਾਅ ਲਿਆਉਣਾ ਬਹੁਤ ਜ਼ਰੂਰੀ ਹੋ ਜਾਂਦਾ ਹੈ ਅਤੇ ਹੋਲਾ ਮਹੱਲਾ ਹੀ ਇਸ ਬਦਲਾਅ ਦਾ ਸੂਚਕ ਹੈ। ਇਸ ਵਿਚ ਪਰੰਪਰਾ ਨੂੰ ਛੱਡ ਕੇ ਨਵੇਂ ਅਰਥਾਂ ਦੀ ਸਿਰਜਣਾ ਕੀਤੀ ਗਈ ਹੈ, ਜੋ ਮਾਨਵ ਜਾਤੀ ਦੀ ਭਲਾਈ ਅਤੇ ਸੁਤੰਤਰਤਾ ਦੇ ਹਿੱਤ ਵਿਚ ਹਨ। ਸਮਾਜ ਵਿਚ ਹੋ ਰਹੇ ਕਦਰਾਂ-ਕੀਮਤਾਂ ਦੇ ਘਾਣ, ਲਾਲਚ ਹਿੱਤ ਰਿਸ਼ਤਿਆਂ ਦੇ ਕਤਲ ਅਤੇ ਫ਼ਿਰਕੂਪੁਣੇ ਦੇ ਪ੍ਰਚਾਰ ਨੂੰ ਰੋਕਣ ਲਈ ਉਸੇ ਇਨਕਲਾਬ ਦੀ ਲੋੜ ਹੈ, ਜਿਸ ਦਾ ਐਲਾਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਖ਼ਾਲਸਾ ਪੰਥ ਦੀ ਸਿਰਜਣਾ ਕਰ ਕੇ ਕੀਤਾ ਗਿਆ ਸੀ। ਜਿਸ ਵਿਚ ਸਮਾਜ ਦੇ ਹਰ ਵਰਗ ਦੀ ਭਲਾਈ, ਮੇਲ-ਮਿਲਾਪ, ਪਿਆਰ ਅਤੇ ਭਾਈਚਾਰੇ ਦੀ ਭਾਵਨਾ ਦਾ ਸੁਨੇਹਾ ਅਤੇ ਅਜ਼ਾਦ ਸੋਚ ਜਿਹੇ ਪ੍ਰਮੁੱਖ ਸੰਕਲਪ ਹਨ।

'ਹੋਲਾ ਮਹੱਲਾ' ਲੋਕ ਸ਼ਕਤੀ ਦੇ ਅਹਿਸਾਸ ਨੂੰ ਜਗਾਉਣ ਦਾ ਪ੍ਰਤੀਕ ਹੈ। ਇਸ ਦੁਆਰਾ ਲੋਕਾਂ ਨੂੰ ਉਨ੍ਹਾਂ ਦੀ ਸ਼ਕਤੀ ਦਾ ਅਹਿਸਾਸ ਕਰਵਾਉਣਾ ਚਾਹੀਦਾ ਹੈ। ਰਾਜਨੀਤਕ ਧਿਰਾਂ ਨੂੰ ਆਪਣੇ ਨਿੱਜ ਸੁਆਰਥ ਦਾ ਤਿਆਗ ਕਰ ਕੇ ਅਜਿਹੇ ਪੈਂਤੜੇ ਉਲੀਕਣੇ ਚਾਹੀਦੇ ਹਨ, ਜਿਸ ਨਾਲ ਇਸ ਕਾਰਜ ਨੂੰ ਨੇਪਰੇ ਚਾੜ੍ਹਿਆ ਜਾ ਸਕੇ। ਇਕ ਚੰਗੇ ਆਦਰਸ਼ਕ ਸਮਾਜ ਦੀ ਸਿਰਜਣਾ ਦਾ ਸੰਕਲਪ ਤਾਂ ਹੀ ਨੇਪਰੇ ਚੜ੍ਹ ਸਕਦਾ ਹੈ, ਜਦ ਇਸ ਵਿਚ ਆਮ ਲੋਕਾਂ ਦੀ ਸ਼ਮੂਲੀਅਤ ਹੋਵੇਗੀ। ਇਸ ਲਈ 'ਹੋਲੇ ਮਹੱਲੇ' ਦੀ ਭਾਰੀ ਇਕੱਤਰਤਾ ਵਿਚ ਇਸ ਕਾਰਜ ਨੂੰ ਪੂਰਾ ਕਰਨ ਲਈ ਉੱਦਮ ਕੀਤਾ ਜਾ ਸਕਦਾ ਹੈ।

ਨੌਜਵਾਨਾਂ ਵਿਚ ਨਸ਼ਿਆਂ ਦਾ ਰੁਝਾਨ ਦਿਨੋਂ-ਦਿਨ ਵੱਧਦਾ ਜਾ ਰਿਹਾ ਹੈ। ਪੰਜਾਬ ਦੇ ਉਹ ਫੁਰਤੀਲੇ, ਸੂਰਬੀਰ ਅਤੇ ਬਹਾਦਰ ਗੱਭਰੂ, ਜਿੰਨ੍ਹਾਂ ਦੇ ਜ਼ੋਰ ਅੱਗੇ ਅਬਦਾਲੀ ਵਰਗਿਆਂ ਨੂੰ ਵੀ ਹਾਰ ਮੰਨਣੀ ਪਈ, ਅੱਜ ਆਪਣੀ ਜਵਾਨੀ ਨਸ਼ਿਆਂ ਅੱਗੇ ਹਾਰ ਰਹੇ ਹਨ। ਉੱਚੇ-ਲੰਮੇ ਅਤੇ ਭਰਵੇਂ ਸਰੀਰ ਦੇ ਮਾਲਕ ਨੌਜਵਾਨ, ਜਿੰਨ੍ਹਾਂ ਦੀਆਂ ਬਾਤਾਂ ਲੋਕ-ਗੀਤਾਂ ਵਿਚ ਆਮ ਪਾਈਆਂ ਜਾਂਦੀਆਂ ਹਨ, ਅੱਜ ਮਾੜੂਏ ਜਿਹੇ ਸਰੀਰਾਂ ਦੇ ਰਹਿ ਗਏ ਹਨ। ਛਾਤੀ ਦਾ ਜ਼ੋਰ ਅਤੇ ਡੌਲਿਆਂ ਦੀ ਜਾਨ ਨਸ਼ਿਆਂ ਨੇ ਚੂਸ ਲਈ ਹੈ। ਦੁੱਧ, ਮੱਖਣ ਅਤੇ ਦਹੀਂ ਖਾਣ ਵਾਲੇ ਨਸ਼ਿਆਂ ਦੇ ਗ਼ੁਲਾਮ ਹੋ ਕੇ ਰਹਿ ਗਏ ਹਨ। 'ਹੋਲੇ ਮਹੱਲੇ' ਦੀ ਅਰੰਭਤਾ ਹੀ ਪ੍ਰਮੁੱਖ ਰੂਪ ਵਿਚ ਸਾਨੂੰ ਸਰੀਰਿਕ ਤੌਰ 'ਤੇ ਬਲਵਾਨ ਬਣਾਉਣ ਲਈ ਕੀਤੀ ਗਈ। ਇਸ ਲਈ ਹੋਲੇ ਮਹੱਲੇ ਦਾ ਨੌਜਵਾਨਾਂ ਨੂੰ ਸੁਨੇਹਾ ਹੈ ਕਿ ਉਹ ਨਸ਼ਿਆਂ ਦੀ ਦਲਦਲ ਵਿੱਚੋਂ ਬਾਹਰ ਨਿਕਲਣ ਅਤੇ ਆਪਣੀ ਡਿੱਗਦੀ ਜਾ ਰਹੀ ਜਵਾਨੀ ਨੂੰ ਸਾਂਭਣ ਅਤੇ ਆਪਣੀ ਜ਼ਿੰਮੇਵਾਰੀ ਦਾ ਅਹਿਸਾਸ ਕਰਨ। ਸ੍ਰੀ ਗੁਰੂ

ਗੋਬਿੰਦ ਸਿੰਘ ਜੀ ਦੇ ਦੱਸੇ ਮਾਰਗ 'ਤੇ ਚੱਲਣ ਅਤੇ ਆਪਣੀ ਜ਼ਿੰਦਗੀ ਦੇ ਨਿਸ਼ਾਨੇ ਨੂੰ ਪ੍ਰਾਪਤ ਕਰਨ ਲਈ ਯਤਨਸ਼ੀਲ ਹੋਣ।

ਹੱਕਾਂ ਲਈ ਸਦਾ ਸੰਘਰਸ਼ਸ਼ੀਲ ਰਹਿਣਾ ਅਤੇ ਜ਼ੁਲਮ ਖ਼ਿਲਾਫ ਲੜਦੇ ਰਹਿਣਾ ਖ਼ਾਲਸੇ ਦਾ ਮਹੱਤਵਪੂਰਨ ਕਾਰਜ ਹੈ। ਗੁਰੂ ਜੀ ਨੇ ਸਿੱਖਾਂ ਨੂੰ ਮਜ਼ਬੂਤ ਬਣਾ ਕੇ, ਇਹ ਮਹਾਨ ਕਾਰਜ ਸੌਂਪਿਆ। ਇਸ ਲਈ ਅੱਜ ਲੋੜ ਹੈ ਕਿ ਜੋ ਸਮਾਜ ਵਿਚ ਅਨਿਆਂ, ਜ਼ੁਲਮ ਅਤੇ ਧੱਕੇ ਦਾ ਰਾਜ ਕਾਇਮ ਹੋ ਚੁੱਕਿਆ ਹੈ, ਨੂੰ ਠੱਲ੍ਹ ਪਾਈ ਜਾਵੇ। ਜਿੱਥੇ ਹੋਲੇ ਮਹੱਲੇ 'ਤੇ ਖਾਲਸਾ ਆਪਣੀ ਸ਼ਕਤੀ ਦਾ ਪ੍ਰਦਰਸ਼ਨ ਕਰਦਾ ਹੈ, ਉੱਥੇ ਹੀ ਇਸ ਸ਼ਕਤੀ ਨੂੰ ਵਰਤੋਂ ਵਿਚ ਲਿਆਵੇ ਅਤੇ ਸਮਾਜ ਵਿਚ ਹੋ ਰਹੇ ਜ਼ੁਲਮ ਨੂੰ ਰੋਕਣ ਲਈ ਅੱਗੇ ਆਵੇ। ਪੰਥਕ ਫੈਸਲਿਆਂ ਨੂੰ ਏਕਤਾ ਅਤੇ ਇਸ ਸ਼ਕਤੀ ਦੁਆਰਾ ਨਜਿੱਠਿਆ ਜਾਵੇ।

ਸੋ ਇਸ ਪ੍ਰਕਾਰ ਅਸੀਂ ਕਹਿ ਸਕਦੇ ਹਾਂ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਹੋਲੇ ਮਹੱਲੇ' ਦੇ ਰੂਪ ਵਿਚ ਸਮਾਜ ਨੂੰ ਇਕ ਨਵੀਂ ਚੇਤਨਾ ਪ੍ਰਦਾਨ ਕੀਤੀ। ਜਿਸ ਦਾ ਟੀਚਾ ਇਕ ਅਜਿਹੇ ਮਨੁੱਖ ਦੀ ਸਿਰਜਣਾ ਕਰਨਾ ਹੈ, ਜੋ ਅਜ਼ਾਦ ਸੋਚ ਦਾ ਮਾਲਕ, ਸੱਚ ਅਤੇ ਨੇਕੀ ਦੇ ਮਾਰਗ ਦਾ ਪਾਂਧੀ ਅਤੇ ਜ਼ੁਲਮ ਖ਼ਿਲਾਫ ਡਟ ਕੇ ਖੜ੍ਹਨ ਵਾਲਾ ਹੋਵੇ। ਜਿਸ ਦੁਆਰਾ ਇਕ ਅਜਿਹੇ ਸਮਾਜ ਦੀ ਸਿਰਜਣਾ ਕੀਤੀ ਜਾਵੇ, ਜਿਸ ਵਿਚ ਸਮਾਜਿਕ ਕੁਰੀਤੀਆਂ ਅਤੇ ਪਸ਼ੂ ਬਿਰਤੀਆਂ ਲਈ ਕੋਈ ਥਾਂ ਨਾ ਹੋਵੇ। ਅਜਿਹੇ ਆਦਰਸ਼ਕ ਮਨੁੱਖ ਦੀ ਤਲਾਸ਼ ਅੱਜ ਦਾ ਯੁੱਗ ਕਰ ਰਿਹਾ ਹੈ, ਜੋ ਇਸ ਨਵੀਂ ਚੇਤਨਾ ਦਾ ਧਾਰਨੀ ਹੋਵੇ।

**ਹਵਾਲੇ :**


੧. ਰਤਨ ਸਿੰਘ ਜੱਗੀ, *ਸਿੱਖ ਪੰਥ ਵਿਸ਼ਵਕੋਸ਼* ਭਾਗ-ਪਹਿਲਾ, ਗੁਰ ਰਤਨ ਪਬਲੀਸ਼ਰ, ਪਟਿਆਲਾ, ੨੦੦੫, ਪੰਨਾ-੪੩੯.

੨. ਰਛਪਾਲ ਸਿੰਘ (ਸੰਪਾ.), *ਪੰਜਾਬ ਕੋਸ਼ ਜਿਲਦ ਪਹਿਲੀ,* ਭਾਸ਼ਾ ਵਿਭਾਗ,ਪੰਜਾਬ,ਪਟਿਆਲਾ,੨੦੧੧, ਪੰਨਾ-੫੦੭.

੩. ਭਾਈ ਕਾਨ੍ਹ ਸਿੰਘ ਨਾਭਾ, *ਗੁਰਸ਼ਬਦ ਰਤਨਾਕਰ ਮਹਾਨਕੋਸ਼,* ਭਾਸ਼ਾ ਵਿਭਾਗ,ਪੰਜਾਬ,ਪਟਿਆਲਾ,੨੦੧੧, ਪੰਨਾ-੨੯੩.

੪. ਰੂਪ ਸਿੰਘ ਡਾ, *ਸ੍ਰੀ ਅਨੰਦਪੁਰ ਸਾਹਿਬ ਦਾ ਹੋਲਾ ਮਹੱਲਾ,* ਸੋਵੀਨਰ (ਸ੍ਰੀ ਅਨੰਦਪੁਰ ਸਾਹਿਬ ਦੇ ੩੫੦ ਸਾਲ ਸਥਾਪਨ ਦਿਵਸ ਨੂੰ ਸਮਰਪਿਤ), ਸੰਪਾ. ਦਿਲਜੀਤ ਸਿੰਘ ਬੇਦੀ, ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ, ਜੂਨ ੨੦੧੫, ਪੰਨਾ-੭੯.

੫. ਭਾਈ ਕਾਨ੍ਹ ਸਿੰਘ ਨਾਭਾ, *ਗੁਰਸ਼ਬਦ ਰਤਨਾਕਰ ਮਹਾਨਕੋਸ਼,* ਭਾਸ਼ਾ ਵਿਭਾਗ,ਪੰਜਾਬ,ਪਟਿਆਲਾ,੨੦੧੧, ਪੰਨਾ-੯੩੪.


■

*ਅਜੋਕੀਆਂ ਮਾਤਾਵਾਂ ਲਈ ਪ੍ਰੇਰਨਾ-ਸ੍ਰੋਤ:*

# ਮਾਤਾ ਸੁੰਦਰੀ ਜੀ

*-ਡਾ. ਹਰਪ੍ਰੀਤ ਕੌਰ**

ਸਿੱਖ ਇਤਿਹਾਸ ਦੀਆਂ ਜ਼ਿਕਰਯੋਗ ਮਾਤਾਵਾਂ ਵਿਚ ਮਾਤਾ ਸੁੰਦਰੀ ਜੀ ਦਾ ਵਿਸ਼ੇਸ਼ ਮੁਕਾਮ ਹੈ, ਕਿਉਂਕਿ ਲੱਗਭਗ ੪੦ ਵਰ੍ਹੇ ਉਨ੍ਹਾਂ ਸਿੱਖ ਪੰਥ ਦੀ ਅਗਵਾਈ ਅਜਿਹੇ ਬਿਖੜੇ ਸਮੇਂ ਵਿਚ ਕੀਤੀ ਜਦੋਂ ਸੂਚਨਾ ਤੇ ਸੰਪਰਕ ਦੇ ਕੋਈ ਵੀ ਸਾਧਨ ਨਹੀਂ ਸਨ ਅਤੇ ਦੂਜੇ ਪਾਸੇ ਬਾਬਾ ਬੰਦਾ ਸਿੰਘ ਬਹਾਦਰ ਦੀ ਅਜ਼ੀਮ ਸ਼ਹਾਦਤ ਬਾਅਦ ਸਟੇਟ ਦੇ ਜ਼ੁਲਮਾਂ ਦੀ ਇੰਤਹਾ ਹੋ ਚੁੱਕੀ ਸੀ।

ਮੱਧਕਾਲ ਦੀਆਂ ਪ੍ਰਸਥਿਤੀਆਂ, ਸਮਕਾਲੀ ਹਾਲਾਤ ਅਤੇ ਲੰਮੇ ਸੰਘਰਸ਼ਾਂ ਦੇ ਪੈਂਡੇ ਤੁਰੇ ਖਾਲਸਾ ਪੰਥ ਲਈ ਫੁਰਸਤ ਦੇ ਪਲਾਂ ਲਈ ਵਕਤ ਨਾ ਹੋਣ ਕਾਰਨ ਸਾਡੇ ਕੋਲ ਕੋਈ ਬਹੁਤੀਆਂ ਤੱਥ ਮੂਲਕ ਸੂਚਨਾਵਾਂ ਨਾ ਪਹੁੰਚ ਸਕੀਆਂ, ਪਰ ਫੇਰ ਵੀ ਜੋ ਕੁਝ ਮਿਲਦਾ ਹੈ ਉਸ ਦੇ ਆਧਾਰ 'ਤੇ ਮਾਤਾ ਸੁੰਦਰੀ ਜੀ ਦੇ ਜੀਵਨ ਵੇਰਵੇ ਦੀਆਂ ਕੁਝ ਝਲਕਾ, ਕਿਸੇ ਵਡੇਰੀ ਖੋਜ ਦੀ ਆਸ ਵਿਚ ਪੇਸ਼ ਕਰਨ ਦੀ ਕੋਸ਼ਿਸ਼ ਇਸ ਲੇਖ ਵਿਚ ਕੀਤੀ ਗਈ ਹੈ।

ਮਾਤਾ ਸੁੰਦਰੀ ਜੀ ਦਾ ਜਨਮ ੨੩ ਦਸੰਬਰ ਸੰਨ ੧੬੬੭ ਈ. ਵਿਚ ਲਾਹੌਰ ਨਿਵਾਸੀ ਭਾਈ ਰਾਮ ਸਰਨ ਦੇ ਘਰ ਮਾਤਾ ਸ਼ਿਵਦੇਈ ਦੀ ਕੁੱਖ ਤੋਂ ਹੋਇਆ।

ਆਪ ਜੀ ਦਾ ਵਿਵਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਸੰਨ ੧੬੮੪ ਈ. ਵਿਚ ਸ੍ਰੀ ਅਨੰਦਪੁਰ ਸਾਹਿਬ ਦੇ ਨੇੜੇ ਨਵੇਂ ਵਸਾਏ ਨਗਰ 'ਗੁਰੂ ਕਾ ਲਾਹੌਰ' ਵਿਖੇ ਹੋਇਆ।

ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਦਾ ਜਨਮ ਆਪ ਜੀ ਦੀ ਕੁੱਖ ਤੋਂ ੧੬੮੬ ਈ. ਵਿਚ ਪਾਉਂਟਾ ਸਾਹਿਬ ਵਿਖੇ ਹੋਇਆ। ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ (੧੭੦੪ ਈ. ਵਿਚ) ਅਨੰਦਪੁਰ ਸਾਹਿਬ ਛੱਡਣਾ ਪਿਆ ਤਾਂ ਗੁਰੂ ਸਾਹਿਬ ਦਾ ਸਾਰਾ ਪਰਵਾਰ ਸਰਸਾ ਨਦੀ ਦੇ ਕੰਢੇ ਖੇਰੂੰ-ਖੇਰੂੰ ਹੋਇਆ। ਇਸ ਭਿਆਨਕ ਉਲਥ-ਪੁਲਥ ਵਿਚ ਮਾਤਾ ਸੁੰਦਰੀ, ਮਾਤਾ ਸਾਹਿਬ ਕੌਰ ਅਤੇ ਕੁਝ ਸਿੱਖ ਸੇਵਕ ਕਿਸੇ ਨਾ ਕਿਸੇ ਤਰ੍ਹਾਂ ਭਾਈ ਮਨੀ ਸਿੰਘ ਜੀ ਦੀ ਸਹਾਇਤਾ ਨਾਲ ਦਿੱਲੀ ਵੱਲ ਚਲੇ ਗਏ। ਕੁਝ ਸੰਕੇਤਾਂ ਤੋਂ ਇਉਂ ਵੀ ਮਾਲੂਮ ਹੁੰਦਾ ਹੈ ਕਿ ਉਨ੍ਹਾਂ ਦੀ ਯੋਜਨਾ ਹਰਿਦੁਆਰ ਠਹਿਰਨ ਦੀ ਸੀ ਪਰ ਉੱਤਰ ਭਾਰਤ ਦੇ ਇਸ ਇਲਾਕੇ ਵਿਚ ਪੂਰੀ ਸਟੇਟ ਸ਼ਕਤੀ ਗੁਰੂ ਸਾਹਿਬ ਦੇ ਪਰਵਾਰ ਦੇ ਪਿੱਛੇ ਪਈ ਹੋਈ ਸੀ, ਆਖਰ ਉਨ੍ਹਾਂ ਨੂੰ ਦਿੱਲੀ ਟਿਕਾਣਾ ਕਰਨਾ ਪਿਆ, ਇਸ ਦਾ ਇਕ ਕਾਰਨ ਤਾਂ ਇਹ ਸੀ ਕਿ ਰਾਜ ਸ਼ਕਤੀ ਦਾ ਧਿਆਨ ਸ੍ਰੀ ਅਨੰਦਪੁਰ ਸਾਹਿਬ ਤੇ ਇਸ ਦੇ ਆਲੇ-ਦੁਆਲੇ ਲੱਗਿਆ ਹੋਇਆ ਸੀ ਅਤੇ ਦੂਜਾ ਪੰਜਾਬ ਦੇ ਸੂਬੇਦਾਰਾਂ ਅਤੇ ਸਥਾਨਕ ਅਫਸਰਾਂ ਦੀ ਦਿੱਲੀ ਤਕ ਸਿੱਧੀ ਪਹੁੰਚ ਨਹੀਂ ਸੀ, ਇਹ ਪੱਖ ਵੀ ਧਿਆਨਯੋਗ ਹੈ ਕਿ ਇਸ ਬਿਖੜੇ ਸਮੇਂ ਵਿਚ ਗੁਰੂ ਸਾਹਿਬ ਦੇ ਪਰਵਾਰਿਕ ਮੈਂਬਰਾਂ ਦਾ

*ਪੀ. ਡੀ. ਐਫ. ਸਕਾਲਰ, ਧਰਮ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ। ਮੋ. +੯੧੮੨੮੩੮-੨੫੪੩੯

ਜਾਣਕਾਰ ਸਿੱਖ ਪਰਵਾਰਾਂ ਵਿਚ ਰਹਿਣਾ ਖ਼ਤਰੇ ਤੋਂ ਖਾਲੀ ਨਹੀਂ ਸੀ। ਭਾਈ ਮਨੀ ਸਿੰਘ ਵਰਗੇ ਪ੍ਰਬੁਧ ਵਿਅਕਤੀ ਨੇ ਭਵਿੱਖ ਬਾਰੇ ਕੁਝ ਸੋਚ-ਵਿਚਾਰ ਕਰ ਕੇ ਹੀ ਮਾਤਾਵਾਂ ਨੂੰ ਦਿੱਲੀ ਪਹੁੰਚਾਇਆ ਹੋਣਾ ਹੈ। ਇਹ ਵੀ ਹੋ ਸਕਦਾ ਹੈ ਕਿ ਮਾਤਾਵਾਂ ਅਤੇ ਭਾਈ ਮਨੀ ਸਿੰਘ ਸਮੇਤ ਕੁਝ ਸਿੱਖ ਬਿਖੜੇ ਪੈਂਡਿਆਂ ਨੂੰ ਸਰ ਕਰਦੇ ਜਦੋਂ ਦਿੱਲੀ ਪਹੁੰਚੇ ਹੋਣ ਤਾਂ ਉਨ੍ਹਾਂ ਨੂੰ ਠਹਿਰਨ ਲਈ ਇਹ ਥਾਂ ਸੁਰੱਖਿਅਤ ਲੱਗੀ ਹੋਵੇ ਅਤੇ ਦਿੱਲੀ ਰਹਿੰਦੇ ਸਿੱਖਾਂ ਨੇ ਆਪਣੀ ਜਿੰਦ ਜਾਨ ਦੀ ਪ੍ਰਵਾਹ ਕੀਤੇ, ਬਿਨਾ ਗੁਰੂ ਪਰਵਾਰ ਦੀ ਸੁਰੱਖਿਆ ਦਾ ਜ਼ਿੰਮਾ ਆਪਣੇ ਸਿਰ ਲਿਆ ਹੋਵੇ।

ਮਾਤਾ ਸੁੰਦਰੀ ਜੀ ਸਿੱਖ ਸੰਗਠਨ ਨੂੰ ਮਜ਼ਬੂਤ ਕਰਨ ਲਈ ਰੋਜ਼ਾਨਾ ਆਮ ਮਸਲਿਆਂ ਨੂੰ ਨਿਬੇੜਨ, ਸਿੱਖ ਸੰਗਤਾਂ ਨੂੰ ਬਾਣੀ ਨਾਲ ਜੋੜਨ, ਗੁਰੂ-ਘਰ ਦੀ ਮਾਇਆ ਨੂੰ ਉਸਾਰੂ ਪਾਸੇ ਲਾਉਣ, ਗੁਰੂ ਸਾਹਿਬ ਨਾਲ ਸੰਬੰਧਿਤ ਦਸਤਾਵੇਜ਼ਾਂ ਨੂੰ ਸਾਂਭਣ ਆਦਿ ਵਡੇਰੇ ਕਾਰਜਾਂ ਵਿਚ ਲੱਗੇ ਰਹੇ।

ਬਾਬਾ ਬੰਦਾ ਸਿੰਘ ਬਹਾਦਰ ਦੇ ਸਮਕਾਲ ਵਿਚ ਜਿਹੜਾ ਸੰਘਰਸ਼ ਮਾਤਾ ਸੁੰਦਰੀ ਜੀ ਦੀ ਅਗਵਾਈ ਹੇਠ ਲੜਿਆ ਗਿਆ, ਉਸਦੀਆਂ ਪਰਤਾਂ ਤਾਂ ਭਾਵੇਂ ਅਨੇਕ ਹਨ।ਪਰ ਕੁਝ ਝਲਕ-ਮਾਤਰ ਲਈ ਅਸੀਂ ਹੇਠ ਲਿਖੇ ਬਿੰਦੂਆਂ ਨੂੰ ਉਜਾਗਰ ਕਰ ਸਕਦੇ ਹਾਂ:-

੧.) ਮਾਤਾ ਸੁੰਦਰੀ ਜੀ ਨੇ ਗੁਰਸਿੱਖਾਂ ਨੂੰ ਗੁਰਬਾਣੀ ਦੇ ਉਤਾਰੇ ਕਰਨ ਦੀ ਪ੍ਰੇਰਣਾ ਦਿੱਤੀ।

੨.) ਗੁਰੂ-ਘਰ ਵਿਚ ਆਉਣ ਵਾਲੀ ਮਾਇਆ ਦਾ ਪ੍ਰਬੰਧ ਸੰਭਾਲ ਕੇ ਸੁਯੋਗ ਵਰਤੋਂ ਕਰਨੀ ਸ਼ੁਰੂ ਕੀਤੀ। ਕੁਝ ਇਕ ਸੰਕੇਤ (ਭਾਈ ਮਨੀ ਸਿੰਘ ਜੀ ਦੇ ਨਾਂ ਨਾਲ ਜੋੜੀ ਜਾਂਦੀ ਚਿੱਠੀ) ਇਸ਼ਾਰਾ ਕਰਦੇ ਹਨ ਕਿ ਮਾਇਆ ਰਸਦ ਆਦਿ ਦਾ ਜੋ ਵੀ ਸੰਗ੍ਰਹਿ ਹੁੰਦਾ ਉਸ ਸੰਬੰਧੀ ਜਿੱਥੋਂ ਤਕ ਵੀ ਸੰਭਵ ਹੋਇਆ ਮੁਖੀ ਗੁਰਸਿੱਖਾਂ ਦੀ ਸਹਾਇਤਾ ਨਾਲ ਉਨ੍ਹਾਂ ਲੋਕਾਂ ਦੀ ਸਹਾਇਤਾ ਲਈ ਪਹੁੰਚਾਇਆ ਗਿਆ, ਜਿਹੜੇ ਝੁਲ ਰਹੇ ਝੱਖੜਾਂ ਤੇ ਵਗ ਰਹੇ ਤੁਫਾਨਾਂ ਦੇ ਖਟੋਲਿਆਂ ਉੱਤੇ ਚੜੇ ਹੋਏ ਸਨ, ਮੱਧਕਾਲੀ ਸਾਹਿਤ ਸਾਨੂੰ ਗੁਰੂ-ਘਰ ਦੀ ਸਥਾਪਿਤ ਸੰਸਥਾ 'ਲੰਗਰ' ਦੇ ਸੰਕੇਤ ਰਾਹੀਂ ਇਸ ਖੇਤਰ ਵਿਚ ਰਾਹ ਬਣਾ ਦਿੰਦਾ ਹੈ। ਲੋੜ ਹੈ ਕਿ ਇਹ ਵੇਰਵੇ ਦਸਤਾਵੇਜ਼ਾਂ ਦੇ ਨਾਲ-ਨਾਲ ਪੰਥ ਦੀ ਸੰਵੇਦਨਾ ਤੇ ਲੋਕਧਾਰਾ ਵਿੱਚੋਂ ਲੱਭੇ ਜਾਣ, ਕਿਉਂਕਿ ਅੱਜ ਵੀ ਮਾਤਾ ਜੀ ਦੇ ਨਾਂ ਨਾਲ ਜੁੜੀਆਂ ਕਿੰਨੀਆਂ ਥਾਂਵਾਂ ਇਸ ਦੀ ਮੂਕ ਗਵਾਹੀ ਭਰਦੀਆਂ ਹਨ।

੩. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਨਿਗਰਾਨੀ ਵਿਚ ਜੋ ਗੁਰਬਾਣੀ ਦੀ ਅਰਥ ਪ੍ਰਣਾਲੀ ਚਾਲੂ ਹੋਈ ਸੀ, ਮਾਤਾ ਸੁੰਦਰੀ ਜੀ ਦੇ ਹੱਥਾਂ ਵਿਚ ਬੜੀ ਤੇਜ਼ੀ ਨਾਲ ਪ੍ਰਫੁਲਿਤ ਹੋਈ।(ਮਾਤਾ ਜੀ ਨੇ ਭਾਈ ਮਨੀ ਸਿੰਘ ਜੀ ਨੂੰ ਪ੍ਰੇਰਨਾ ਦੇ ਕੇ ਦਮਦਮਾ ਸਾਹਿਬ ਵਰਗੀ ਅਰਥਾਂ ਦੀ ਟਕਸਾਲ ਸ੍ਰੀ ਅੰਮ੍ਰਿਤਸਰ ਵਿਚ ਖੁਲਵਾਈ।ਬਾਬਾ ਦੀਪ ਸਿੰਘ ਅਤੇ ਭਾਈ ਮਨੀ ਸਿੰਘ ਦੀ ਸ਼ਹਾਦਤ ਤੋਂ ਬਾਅਦ ਵੀ ਦਮਦਮਾ ਸਾਹਿਬ ਤੇ ਸ੍ਰੀ ਅੰਮ੍ਰਿਤਸਰ ਵਾਲੀਆਂ ਟਕਸਾਲਾਂ ਦੀ ਗਤੀ ਨੂੰ ਰੁਕਣ ਨਹੀਂ ਦਿੱਤਾ।

੪. ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਤੋਂ ਬਾਅਦ ਪੰਥ ਦੀ ਅਗਵਾਈ ਕਰਨ ਵਾਲੇ ਜੁਝਾਰੂ ਸੂਰਮੇ (ਭਾਈ ਮਨੀ ਸਿੰਘ, ਬਾਬਾ ਦੀਪ ਸਿੰਘ, ਸ. ਜੱਸਾ ਸਿੰਘ ਆਹਲੂਵਾਲੀਆ

ਆਦਿ) ਮਾਤਾ ਜੀ ਦੀ ਸੰਗਤ ਅਤੇ ਪ੍ਰੇਰਨਾ ਦੀ ਹੀ ਦੇਣ ਸਨ। ਸ. ਜੱਸਾ ਸਿੰਘ ਆਹਲੂਵਾਲੀਆ ਚਾਰ ਸਾਲ ਦੀ ਉਮਰ ਵਿਚ ਆਪਣੀ ਮਾਤਾ ਜੀ ਨਾਲ ਦਿੱਲੀ ਮਾਤਾ ਸੁੰਦਰੀ ਜੀ ਦੀ ਸ਼ਰਨ ਵਿਚ ਆ ਗਏ ਸਨ। ਉਨ੍ਹਾਂ ਦਾ ਬਚਪਨ ਮਾਤਾ ਜੀ ਦੀ ਸਰਪ੍ਰਸਤੀ ਹੇਠ ਗੁਜ਼ਰਿਆ। ਗੁਰਬਾਣੀ ਦੀ ਜਿਹੜੀ ਵਿੱਦਿਆ ਉਨ੍ਹਾਂ ਨੇ ਮਾਤਾ ਸੁੰਦਰੀ ਜੀ ਕੋਲੋਂ ਗ੍ਰਹਿਣ ਕੀਤੀ, ਸਾਰਾ ਜੀਵਨ ਉਸੇ 'ਤੇ ਪਹਿਰਾ ਦਿੱਤਾ ਅਤੇ ਹਰ ਘੜੀ ਅੱਗੇ ਹੋ ਕੇ ਕੌਮ ਦੀ ਅਗਵਾਈ ਕਰਦੇ ਰਹੇ।

੫. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਨੂੰ ਲੱਭਣਾ ਤੇ ਦਸਮ ਗ੍ਰੰਥ ਦਾ ਸੰਪਾਦਨ ਕਰਵਾਉਣਾ ਮਾਤਾ ਸੁੰਦਰੀ ਜੀ ਦਾ ਸਭ ਤੋਂ ਵੱਧ ਮਹੱਤਵਪੂਰਨ ਕਾਰਜ ਹੈ। ਇਸ ਮਹਾਨ ਕਾਰਜ ਵਿਚ ਮਾਤਾ ਸਾਹਿਬ ਕੌਰ ਅਤੇ ਭਾਈ ਮਨੀ ਸਿੰਘ ਦਾ ਵਿਸ਼ੇਸ਼ ਯੋਗਦਾਨ ਹੈ। ਭਾਈ ਕੇਸਰ ਸਿੰਘ (ਛਿੱਬਰ) ਦੇ ਅਨੁਸਾਰ ਭਾਈ ਮਨੀ ਸਿੰਘ ਨੂੰ ਮਾਤਾ ਜੀ ਨੇ ਬਹੁਤ ਸਾਰੀ ਮਾਇਆ ਦੇ ਕੇ ਸ੍ਰੀ ਅੰਮ੍ਰਿਤਸਰ ਭੇਜਿਆ ਸੀ ਤਾਂ ਕਿ ਇਹ ਕਾਰਜ ਪੈਸੇ ਦੀ ਤੰਗੀ ਹੱਥੋਂ ਜਾਂ ਕਿਸੇ ਹੋਰ ਕਾਰਨ ਕਰਕੇ ਰਹਿ ਨਾ ਜਾਵੇ।

ਮਾਤਾ ਸੁੰਦਰੀ ਜੀ ਨੇ ਜਿੱਥੇ ਦਸਮ ਬਾਣੀ ਦੀ ਸੰਪਾਦਨਾ ਕਰਾਈ, ਉੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਉਤਾਰੇ ਕਰਨ ਲਈ ਪ੍ਰੇਰਣਾ ਵੀ ਦਿੱਤੀ।

ਮਾਤਾ ਸੁੰਦਰੀ ਜੀ ਨੇ ਦੂਰ ਬੈਠਿਆਂ ਭਾਈ ਮਨੀ ਸਿੰਘ ਵਰਗੇ ਸੁਬੁਧ ਤੇ ਸੁਯੋਗ ਸ਼ਖ਼ਸੀਅਤ ਦੇ ਮੋਢਿਆਂ 'ਤੇ ਇਹ ਭਾਰੀ ਜ਼ਿੰਮੇਵਾਰੀ ਪਾਈ ਕਿ ਜਿਨ੍ਹਾਂ ਵੀ ਜਿਸ ਰੂਪ ਵਿਚ ਸੰਭਵ ਹੋਵੇ, ਪੰਥ ਨੂੰ ਇੱਕਮੁਠ ਰੱਖਿਆ ਜਾਵੇ। ਭਾਈ ਮਨੀ ਸਿੰਘ ਜੀ ਇਸ ਕੰਮ ਵਿਚ ਕਾਫੀ ਹੱਦ ਤਕ ਸਫਲ ਹੋਏ।

ਭਾਈ ਮਨੀ ਸਿੰਘ ਜੀ ਨੇ ਲੰਮਾ ਸਮਾਂ ਮਾਤਾ ਸੁੰਦਰੀ ਜੀ ਦੇ ਆਦੇਸ਼ ਅਨੁਸਾਰ ਪੰਥ ਦੀ ਸੇਵਾ ਕੀਤੀ ਅਤੇ ਸਿਖੀ ਦੀ ਸ਼ਾਨ ਕਾਇਮ ਰਖਦੇ ਹੋਏ ਸ਼ਹੀਦੀ ਪਾ ਗਏ।

ਮਾਤਾ ਸੁੰਦਰੀ ਜੀ ਦਾ ਅਕਾਲ ਚਲਾਣਾ ੧੭੪੭ ਈ. ਵਿਚ ਦਿੱਲੀ ਵਿਖੇ ਹੋਇਆ। ਆਪ ਜੀ ਦਾ ਅੰਤਮ ਸਸਕਾਰ ਬਾਲਾ ਸਾਹਿਬ (ਦਿੱਲੀ) ਕੀਤਾ ਗਿਆ।

ਮਾਤਾ ਸੁੰਦਰੀ ਜੀ ਦਸਮ ਗੁਰੂ ਤੋਂ ਬਾਅਦ ਖਾਲਸਾ ਪੰਥ ਵਿਚ ਪ੍ਰੇਰਨਾ ਸ਼ਕਤੀ ਦਾ ਕੇਂਦਰ-ਬਿੰਦੂ ਬਣੇ। ਮਾਤਾ ਜੀ ਅਤਿ ਦੇ ਕੋਮਲ ਅਤੇ ਅੰਤਾਂ ਦੇ ਦ੍ਰਿੜ੍ਹ ਸੁਭਾਅ ਦੇ ਮਾਲਕ ਸਨ। ਮਾਤਾ ਜੀ ਨੇ ਕੌਮੀ ਜਥੇਬੰਦੀ ਨਿੱਗਰ ਕਰਨ ਵਿਚ ਆਪਣਾ ਵਿਸ਼ੇਸ਼ ਯੋਗਦਾਨ ਪਾਇਆ। ਅਧਿਆਤਮਕ ਖੇਤਰ ਵਿਚ ਵੀ ਮਾਤਾ ਜੀ ਨੇ ਯੋਗ ਅਤੇ ਉਸਾਰੂ ਅਗਵਾਈ ਦਿੱਤੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ-ਜੋਤਿ ਸਮਾਉਣ (੧੭੦੮ਈ.) ਤੋਂ ਬਾਅਦ ਲੱਗਭਗ ੪੦ ਸਾਲ (੧੭੪੭ਈ.) ਮਾਤਾ ਜੀ ਨੇ ਸਿੱਖ ਪੰਥ ਦੀ ਸਫਲ ਰਹਿਨੁਮਾਈ ਕੀਤੀ।

ਹਵਾਲੇ

੧. *The Encyclopaedia of Sikhism,* Vol.1,p 32.
੨. ਸੇਵਾ ਸਿੰਘ, *ਸ਼ਹੀਦ ਬਿਲਾਸ ਭਾਈ ਮਨੀ ਸਿੰਘ,* ਸੰਪਾ. ਗਰਜਾ ਸਿੰਘ ਗਿਆਨੀ, ਪੰਨਾ ੭੭
੩. ਸੇਵਾ ਸਿੰਘ, *ਸ਼ਹੀਦ ਬਿਲਾਸ ਭਾਈ ਮਨੀ ਸਿੰਘ,* ਸੰਪਾ. ਗਰਜਾ ਸਿੰਘ ਗਿਆਨੀ, ਪੰਨਾ ੭੮

# ਭਾਈ ਜੈ ਸਿੰਘ ਖਲਕਟ
# ਜਿਨ੍ਹਾਂ ਸਿੰਘਾਂ ਨੇ ਪੁੱਠੀਆਂ ਖੱਲਾਂ ਲੁਹਾਈਆਂ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਸਿੱਖ ਇਤਿਹਾਸ ਦੁਨੀਆ ਦੀਆਂ ਸਾਰੀਆਂ ਕੌਮਾਂ, ਧਰਮਾਂ ਅਤੇ ਦੇਸ਼ਾਂ ਦੇ ਲੋਕਾਂ ਦੇ ਇਤਿਹਾਸ ਨਾਲੋਂ ਨਿਵੇਕਲਾ, ਵਿਲੱਖਣ, ਅਸਚਰਜਮਈ, ਲਾ-ਮਿਸਾਲ ਅਤੇ ਹੈਰਤਅੰਗੇਜ਼ ਹੈ। ਗੁਰੂ ਸਾਹਿਬਾਨ, ਗੁਰਸਿੱਖ ਯੋਧਿਆਂ, ਅਣਖੀ ਸੂਰਬੀਰਾਂ, ਮਹਾਨ ਵਿਰਾਂਗਣਾਂ, ਕੁਰਬਾਨੀ ਦੇ ਮੁਜੱਸਮਿਆਂ, ਮਹਾਨ ਅਤੇ ਅਲੌਕਿਕ ਸ਼ਹੀਦ ਸਿੰਘਾਂ, ਸਿੰਘਣੀਆਂ ਅਤੇ ਭੁਝੰਗੀਆਂ ਦਾ ਉਮਰ ਵਿਚ ਸਾਰੀਆਂ ਕੌਮਾਂ ਤੋਂ ਛੋਟੀ, ਪਰੰਤੂ ਮਨੁੱਖੀ ਅਕਲ ਨੂੰ ਹੈਰਾਨ ਕਰ ਦੇਣ ਵਾਲੇ ਬੇ-ਮਿਸਾਲ ਕਾਰਨਾਮਿਆਂ ਕਾਰਨ ਉਚਤਮ ਅਤੇ ਸ਼ਾਨਾਂਮੱਤਾ ਇਤਿਹਾਸ ਹੈ ਜਿਸ ਦੇ ਮਹੱਤਵਪੂਰਨ ਪਹਿਲੂਆਂ ਨੂੰ ਹਰ ਗੁਰਸਿੱਖ ਸਵੇਰੇ-ਸ਼ਾਮ ਅਰਦਾਸ ਦੌਰਾਨ ਯਾਦ ਕਰਦਾ ਹੈ ਅਤੇ ਉਨ੍ਹਾਂ ਮਹਾਨ ਸ਼ਹੀਦਾਂ ਦਾ ਧਿਆਨ ਧਰਦਾ ਹੈ। ਗੁਰਮਤਿ ਵਿਚਾਰਧਾਰਾ 'ਅਪਨਾ ਬਿਗਾਰਿ ਬਿਰਾਂਨਾ ਸਾਂਢੈ' ਹੱਕ-ਸੱਚ ਲਈ ਧਰਮ-ਯੁੱਧ ਕਰਨ, ਪਰਉਪਕਾਰ, ਤਿਆਗ ਅਤੇ ਕੁਰਬਾਨੀ ਦੀ ਮਹਾਨ ਫ਼ਿਲਾਸਫ਼ੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਨੁੱਖਤਾ ਵਿਚ ਹੋ ਰਹੇ ਅਧਰਮ, ਜਬਰ, ਜ਼ੁਲਮ, ਧੱਕੇਸ਼ਾਹੀ, ਅੱਤਿਆਚਾਰ, ਬੇ-ਇਨਸਾਫ਼ੀ ਅਤੇ ਅੰਨ੍ਹੀ ਲੁੱਟ-ਖਸੁੱਟ ਵਿਰੁੱਧ ਜੂਝਣ ਲਈ ਇਉਂ ਪ੍ਰੇਰਿਆ:

*ਜਉ ਤਉ ਪ੍ਰੇਮ ਖੇਲਣ ਕਾ ਚਾਉ॥*
*ਸਿਰੁ ਧਰਿ ਤਲੀ ਗਲੀ ਮੇਰੀ ਆਉ॥* *(ਪੰਨਾ ੧੪੧੨)*

ਇਸ ਮਾਰਗ ਦੇ ਪਾਂਧੀ ਲਈ ਪਾਤਸ਼ਾਹ ਨੇ ਸ਼ਰਤ ਇਹ ਰੱਖੀ:

*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥* *(ਪੰਨਾ ੧੪੧੨)*

ਇਸ ਵਿਚਾਰਧਾਰਾ ਨੂੰ ਲੋਕਾਂ ਸਾਹਮਣੇ ਅਮਲੀ ਰੂਪ ਵਿਚ ਪ੍ਰਗਟ ਕਰਨ ਹਿਤ

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਾਬਰੀ ਜਬਰ, ਜ਼ੁਲਮ, ਅੱਤਿਆਚਾਰ, ਬੇ-ਇਨਸਾਫ਼ੀ, ਲੁੱਟ-ਖਸੁੱਟ ਅਤੇ ਰਾਜਕੀ ਧੱਕੇ ਵਿਰੁੱਧ ਅਵਾਜ਼ ਬੁਲੰਦ ਕੀਤੀ। ਬਾਬਰ ਨੂੰ ਜਾਬਰ ਕਿਹਾ। ਭਾਰਤ ਉੱਤੇ ਉਸ ਦੇ ਹਮਲੇ ਦਾ ਡੱਟ ਕੇ ਵਿਰੋਧ ਕੀਤਾ। ਐਮਨਾਬਾਦ ਦੇ ਕਤਲੇਆਮ ਦੀ ਸਖ਼ਤ ਆਲੋਚਨਾ ਕਰਦਿਆਂ ਮੁਗ਼ਲਾਂ ਨੂੰ ਜਮ ਗਰਦਾਨਿਆ ਅਤੇ ਪਰਮਾਤਮਾ ਨੂੰ ਵੀ ਉਲਾਂਭਾ ਦਿੱਤਾ। ਗੁਰੂ ਜੀ ਨੇ ਫੁਰਮਾਇਆ:

*ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥*
*ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥* *(ਪੰਨਾ ੩੬੦)*

**ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: +੯੧੯੯੧੫੮-੦੫੧੦੦*

ਬਾਬਰ ਦੀਆਂ ਜੇਲ੍ਹਾਂ ਕੱਟੀਆਂ, ਚੱਕੀਆਂ ਪੀਸੀਆਂ। ਇਸ ਤਰ੍ਹਾਂ ਕਰ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਲੋਕਾਂ ਨੂੰ *ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ* ਦਾ ਰਸਤਾ ਦ੍ਰਿੜ੍ਹ ਕਰਾਇਆ। ਇਸੇ ਤਰ੍ਹਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤੱਤੀਆਂ ਤਵੀਆਂ ਉੱਤੇ ਬੈਠ *ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ* ਨੂੰ ਚਿਤਵਦਿਆਂ *ਤਪਤਿ ਮਾਹਿ ਠਾਢਿ ਵਰਤਾਈ* ਦਾ ਭਾਣਾ ਵਰਤਾਇਆ ਅਤੇ ਅਡੋਲ-ਚਿਤ ਰਹਿੰਦਿਆਂ ਸ਼ਹੀਦੀ ਪਾ ਲਈ। ਦੂਸਰਿਆਂ ਦੇ ਧਰਮ ਨੂੰ ਬਚਾਉਣ ਹਿਤ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਦੁਨੀਆ ਵਿਚ ਇਕ ਅਨੋਖੀ ਮਿਸਾਲ ਕਾਇਮ ਕਰ ਦਿੱਤੀ। *ਤਿਲਕ ਜੰਞੂ ਰਾਖਾ ਪ੍ਰਭ ਤਾਕਾ॥ ਕੀਨੋ ਬਡੋ ਕਲੂ ਮਹਿ ਸਾਕਾ॥* ਹਾਲਾਂ ਕਿ ਤਿਲਕ-ਜੰਞੂ ਨੂੰ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਾਨਤਾ ਹੀ ਨਹੀਂ ਸੀ ਦਿੱਤੀ। ਪ੍ਰੰਤੂ ਕਿਸੇ ਨੂੰ ਧਰਮ ਦੇ ਆਧਾਰ ਉੱਤੇ ਤਸੀਹੇ ਦੇਣੇ, ਤਸ਼ੱਦਦ ਕਰਨਾ, ਜ਼ੋਰ-ਜਬਰੀ ਧਰਮ-ਤਬਦੀਲੀ ਕਰਾਉਣਾ ਅਤੇ ਕਤਲੇਆਮ ਕਰਨਾ ਕੁਦਰਤੀ ਨਿਯਮਾਂ ਵਿਰੁੱਧ ਸੀ ਜਿਸ ਕਰਕੇ ਗੁਰੂ ਸਾਹਿਬ ਨੇ ਡੱਟ ਕੇ ਵਿਰੋਧ ਕੀਤਾ ਅਤੇ ਸ਼ਾਂਤਚਿਤ ਸ਼ਹੀਦੀ ਪਾ ਲਈ ਅਤੇ ਧਰਮ ਦੀ ਅਜ਼ਾਦੀ ਹਿਤ ਆਪਣਾ ਮਹਾਨ ਬਲੀਦਾਨ ਦੇ ਦਿੱਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਆਪਣਾ ਸਰਬੰਸ ਹੀ ਕੁਰਬਾਨ ਕਰ ਦਿੱਤਾ। ਇਸ ਪਿੱਛੋਂ ਸਿੰਘਾਂ, ਸਿੰਘਣੀਆਂ ਅਤੇ ਭੁਝੰਗੀਆਂ ਦੀਆਂ ਅਨੇਕਾਂ ਸ਼ਹੀਦੀਆਂ ਹੋਈਆਂ ਜਿਨ੍ਹਾਂ ਨੂੰ ਪੂਰੀ ਸ਼ਰਧਾ, ਸਤਿਕਾਰ ਅਤੇ ਨਿਮਰਤਾ ਸਹਿਤ ਹਰ ਰੋਜ਼ ਦੋਨੋਂ ਸਮੇਂ ਅਰਦਾਸ ਵਿਚ ਇਕ-ਮਨ ਇਕ-ਚਿਤ ਹੋ ਕੇ ਯਾਦ ਕਰਦੇ ਹਾਂ। ਇਸ ਲੇਖ ਵਿਚ ਭਾਈ ਜੈ ਸਿੰਘ ਪਿੰਡ ਬਾਰਨ ਜ਼ਿਲ੍ਹਾ ਪਟਿਆਲਾ ਬਾਰੇ ਵਿਚਾਰ ਕਰ ਰਹੇ ਹਾਂ।

ਦੁਨੀਆ ਦੇ ਇਤਿਹਾਸ ਵਿਚ ਚਾਰ ਅਜਿਹੇ ਸ਼ਹੀਦ ਹੋਏ ਹਨ ਜਿਨ੍ਹਾਂ ਨੂੰ ਸਮੇਂ ਦੀਆਂ ਸਰਕਾਰਾਂ ਨੇ ਪੁੱਠੀ ਖੱਲ ਲਾਹ ਕੇ ਸ਼ਹੀਦ ਕੀਤਾ। ਪਹਿਲਾ ਸ਼ਹੀਦ ਸ਼ਮਸ ਤਬਰੇਜ਼ ਜਿਸ ਦਾ ਪੂਰਾ ਨਾਮ ਮਖਦੂਮ ਸ਼ਾਹ ਸ਼ਮਸੁਦੀਨ ਸੀ। ਇਹ ਗਜ਼ਨੀ ਦੇ ਇਲਾਕੇ ਸਬਜ਼ਾਰ ਦੇ ਵਸਨੀਕ ਸਨ। ਇੱਥੋਂ ਇਹ ਉਦੋਂ ਦੇ ਭਾਰਤੀ ਸ਼ਹਿਰ ਮੁਲਤਾਨ ਵਿਚ ਵੱਸੇ। ਇਹ ਸੂਫੀ ਫ਼ਕੀਰ ਭਜਨ-ਬੰਦਗੀ ਕਰਨ ਵਾਲੇ ਸਨ। ਮਜ਼ਹਬੀ ਮੌਲਾਣਿਆਂ ਨੇ ਮੁਲਤਾਨ ਦੇ ਹਾਕਮ ਨੂੰ ਸ਼ਿਕਾਇਤ ਕਰ ਦਿੱਤੀ ਕਿ ਸ਼ਮਸੁਦੀਨ 'ਅੱਨ ਅੱਲ ਹੱਕ' ਆਖਦਾ ਹੈ ਜਿਸ ਕਾਰਨ ਸਮੇਂ ਦੇ ਹਾਕਮ ਦੇ ਹੁਕਮ ਨਾਲ ਇਨ੍ਹਾਂ ਦੀ ਪੁੱਠੀ ਖੱਲ ਲਾਹ ਕੇ ਸ਼ਹੀਦ ਕਰ ਦਿੱਤਾ।

ਦੂਸਰੇ ਸ਼ਹੀਦ ਸ਼ਮਸੁਦੀਨ ਮੁਹੰਮਦ ਹੋਏ ਹਨ ਜੋ ਤਰਬੇਜ਼ ਦੇ ਵਸਨੀਕ ਸਨ। ਇਹ ਖੁਦਾ-ਪ੍ਰਸਤ ਸੰਤ ਸਨ। ਕਿਹਾ ਜਾਂਦਾ ਹੈ ਕਿ ਇਕ ਦਿਨ ਇਨ੍ਹਾਂ ਨੇ ਕਰਾਮਾਤੀ ਢੰਗ ਰਾਹੀਂ ਇਕ ਮੁਰਦੇ ਨੂੰ ਆਦੇਸ਼ ਕਰਕੇ ਖੜ੍ਹਾ ਕਰ ਦਿੱਤਾ ਅਤੇ ਮੁਰਦਾ ਜਿਊਂਦਾ ਹੋ ਗਿਆ। ਇਸ ਅਪਰਾਧ ਕਾਰਨ ਵਕਤ ਦੇ ਹਾਕਮ ਅਲਾਉਦੀਨ ਮੁਹੰਮਦ ਨੇ ਇਨ੍ਹਾਂ ਦੀ ਪੁੱਠੀ ਖੱਲ ਉਤਾਰਨ ਦਾ ਹੁਕਮ ਦਿੱਤਾ। ਹੁਕਮ ਦੀ ਤਾਮੀਲ ਕਰਦਿਆਂ ਪੁੱਠੀ ਖੱਲ

ਲਾਹ ਕੇ ਇਨ੍ਹਾਂ ਨੂੰ ਖੂਹ ਵਿਚ ਸੁੱਟ ਦਿੱਤਾ। ਪ੍ਰਸਿੱਧ ਕਵੀ ਮੌਲਾਨਾ ਰੂਮੀ ਇਸੇ ਸੰਤ ਦਾ ਚੇਲਾ ਸੀ। (ਮਹਾਨ ਕੋਸ਼, ਸਫ਼ਾ ੧੫੮)

ਤੀਸਰਾ ਮਹਾਨ ਸ਼ਹੀਦ ਭਾਈ ਗੁਲਜ਼ਾਰ ਸਿੰਘ ਹੋਇਆ ਹੈ ਜਿਨ੍ਹਾਂ ਨੂੰ ਭਾਈ ਮਨੀ ਸਿੰਘ ਜੀ ਦੀ ਸ਼ਹੀਦੀ ਉਪਰੰਤ ਹੋਰ ਕਈ ਸਿੰਘਾਂ ਸਮੇਤ ਪੁੱਠੀ ਖੱਲ ਲਾਹ ਕੇ ਸ਼ਹੀਦ ਕੀਤਾ ਗਿਆ। ਇਨ੍ਹਾਂ ਸ਼ਹੀਦੀਆਂ ਬਾਰੇ ਇਉਂ ਬਿਆਨ ਕੀਤਾ ਗਿਆ ਹੈ:
ਪਹਿਲੇ ਮਨੀ ਸਿੰਘ ਕੇ ਤਾਈਂ ,ਕਾਜ਼ੀ ਫਤਵਾ ਦੀਏ ਸੁਣਾਈ।

*ਤਿਸੇ ਗੈਰਮ ਜਲਾਦਿ ਆਇ, ਬੰਦ ਬੰਦ ਦੀਏ ਜੁਦਾ ਕਰਾਏ।*
*ਪੀਛੇ ਸਿੰਘ ਗੁਲਜਾਰੇ ਕੇਰੀ, ਪੁਠੀ ਖੱਲ ਲਾਹੀ ਬਿਨ ਦੇਰੀ।*

ਚੌਥੇ ਲਾਸਾਨੀ ਸ਼ਹੀਦ ਹੋਏ ਹਨ ਭਾਈ ਜੈ ਸਿੰਘ ਜੀ ਵਾਸੀ ਪਿੰਡ ਬਾਰਨ ਨੇੜੇ ਪਟਿਆਲਾ। ਇਸ ਪਿੰਡ ਦਾ ਨਾਮ ਉਸ ਸਮੇਂ ਮੁਗ਼ਲਮਾਜਰਾ ਸੀ। ਇੱਥੇ ਜ਼ਿਆਦਾ ਵੱਸੋਂ ਮੁਗ਼ਲਾਂ ਅਰਥਾਤ ਮੁਸਲਮਾਨਾਂ ਦੀ ਸੀ। ਕੁਝ ਘਰ ਰਾਮਦਾਸੀਏ ਸਿੰਘਾਂ ਦੇ ਸਨ ਅਤੇ ਭਾਈ ਜੈ ਸਿੰਘ ਦਾ ਸੰਬੰਧ ਵੀ ਗੁਰਸਿੱਖ ਰਾਮਦਾਸੀਏ ਪਰਵਾਰ ਨਾਲ ਸੀ। ਆਪ ਦਾ ਸਾਰਾ ਪਰਵਾਰ ਅੰਮ੍ਰਿਤਧਾਰੀ ਪੂਰਨ ਗੁਰਸਿੱਖ ਕਿਰਤੀ ਪਰਵਾਰ ਸੀ। ਭਾਈ ਜੈ ਸਿੰਘ ਨੇ ਸਮੇਤ ਪਰਵਾਰ ਸ਼ਹੀਦੀ ਦੇ ਕੇ ਸਿੱਖੀ-ਸਿਦਕ, ਦ੍ਰਿੜ੍ਹਤਾ ਤੇ ਅਡੋਲਤਾ ਦਰਸਾਉਂਦਿਆਂ ਕਥਨੀ ਅਤੇ ਕਰਨੀ ਦੇ ਪੂਰੇ-ਸੂਰੇ ਹੋਣ ਦਾ ਸਬੂਤ ਦਿੱਤਾ। ਇਕ ਕਵੀ ਨੇ ਇਸ ਬਾਰੇ ਇਉਂ ਬਿਆਨ ਕੀਤਾ ਹੈ:

*ਧੰਨ ਉਨ ਸਿੰਘਨ ਕੇ ਜਿਨ ਕਰ ਸਾਕਾ ਤਜੇ ਪਰਾਨ।*
*ਰਹੇ ਨਾਮ ਇਸ ਕਰਮ ਕਾ ਹੈ ਜੱਗ ਆਵਨ ਜਾਨ।*
*ਸ਼ਹੀਦ ਜੈ ਸਿੰਘ ਖਲਕੱਟ ਹੁਏ ਵੋਹ ਹੈਂ ਮਹਾਂ ਮਹਾਨ।*

ਮਹਾਨ ਸ਼ਹੀਦੀ ਦੇ ਕੇ ਭਾਈ ਜੈ ਸਿੰਘ ਜੀ ਨੇ ਧਰਮ ਉੱਤੇ ਪੂਰਾ ਪਹਿਰਾ ਦਿੱਤਾ ਅਤੇ ਭਗਤ ਕਬੀਰ ਜੀ ਦੇ ਮਹਾਨ ਉਪਦੇਸ਼ ਨੂੰ ਜਗਤ ਸਾਹਮਣੇ ਅਮਲੀ ਰੂਪ ਵਿਚ ਨਿਭਾਇਆ। ਭਗਤ ਕਬੀਰ ਜੀ ਦਾ ਫੁਰਮਾਨ ਹੈ:

*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥* *(ਪੰਨਾ ੧੧੦੫)*

ਭਾਈ ਜੈ ਸਿੰਘ ਜੀ ਦੇ ਪਿਤਾ ਜੀ ਨੇ ਦਸਮੇਸ਼ ਗੁਰੂ ਜੀ ਪਾਸੋਂ ਅੰਮ੍ਰਿਤ ਪਾਨ ਕੀਤਾ ਸੀ। ਭਾਈ ਜੈ ਸਿੰਘ ਵੀ ਬਚਪਨ ਤੋਂ ਹੀ ਆਪਣੇ ਪਿਤਾ ਜੀ ਨਾਲ ਸ੍ਰੀ ਅਨੰਦਪੁਰ ਸਾਹਿਬ ਜਾਣ ਲੱਗੇ। ਭਾਈ ਜੈ ਸਿੰਘ ਗੁਰਮਤਿ ਦੇ ਧਾਰਨੀ, ਗੁਰੂ-ਘਰ ਪ੍ਰਤੀ ਪੂਰੇ ਸਮਰਪਿਤ, ਗੁਰਬਾਣੀ ਦੇ ਰੰਗ ਵਿਚ ਰੰਗੇ, ਰਹਿਤਵਾਨ ਅਤੇ ਤਿਆਗ ਦੀ ਮੂਰਤ ਅੰਮ੍ਰਿਤਧਾਰੀ ਪੂਰਨ ਗੁਰਸਿੱਖ ਸਨ। ਆਪ ਸੱਚੀ-ਸੁੱਚੀ ਕਿਰਤ ਕਰ ਕੇ ਸਤਿਗੁਰਾਂ ਨਮਿਤ ਦਸਵੰਧ ਕੱਢਦਿਆਂ ਆਪਣੇ ਪਰਵਾਰ ਦਾ ਨਿਰਬਾਹ ਕਰਦੇ ਸਨ। ਭਾਈ ਸਾਹਿਬ ਦੇ ਦੋ ਪੁੱਤਰ ਸਨ— ਭਾਈ ਕੜਾਕਾ ਸਿੰਘ ਅਤੇ ਭਾਈ ਖੜਕ ਸਿੰਘ।

ਆਪ ਦੀ ਧਰਮ ਪਤਨੀ ਦਾ ਨਾਮ ਬੀਬੀ ਧੰਨ ਕੌਰ ਸੀ। ਭਾਈ ਜੈ ਸਿੰਘ ਨੂੰ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸੰਗਤ ਮਾਣਨ ਦਾ ਸੁਭਾਗ ਪ੍ਰਾਪਤ ਹੁੰਦਾ ਰਿਹਾ ਸੀ, ਉਨ੍ਹਾਂ ਨੇ ਆਪਣੇ ਦੋਹਾਂ ਪੁੱਤਰਾਂ ਨੂੰ ਦਸਮੇਸ਼ ਜੀ ਬਾਰੇ ਕਥਾਵਾਂ ਸੁਣਾ-ਸੁਣਾ ਕੇ ਦੋਹਾਂ ਅੰਦਰ ਪੂਰਾ ਖਾਲਸਾਈ ਜੋਸ਼ ਅਤੇ ਜਜ਼ਬਾ ਭਰ ਦਿੱਤਾ ਸੀ। ਦੋਵੇਂ ਹੀ ਅੰਮ੍ਰਿਤਧਾਰੀ, ਨਿਤਨੇਮੀ, ਅਚਾਰ-ਵਿਹਾਰ ਤੇ ਵਿਚਾਰ ਦੇ ਪੂਰੇ-ਸੂਰੇ ਰਹਿਤਵਾਨ ਖਾਲਸੇ ਸਨ। ਦਸਮ ਪਾਤਸ਼ਾਹ ਦਾ ਫੁਰਮਾਨ *ਇਨ ਗਰੀਬ ਸਿਖਨ ਕਉ ਦੇਊਂ ਪਾਤਸ਼ਾਹੀ॥ ਯਹ ਯਾਦ ਕਰੇਂ ਹਮਰੀ ਗੁਰਿਆਈ॥* ਦੋਹਾਂ ਪੁੱਤਰਾਂ ਨੂੰ ਸੁਣਾ ਕੇ ਉਨ੍ਹਾਂ ਅੰਦਰ ਨਿਤ ਨਵਾਂ ਜੋਸ਼, ਜਜ਼ਬਾ, ਗੁਰੂ ਵਿਚ ਵਿਸ਼ਵਾਸ ਅਤੇ ਦ੍ਰਿੜ੍ਹਤਾ ਭਰਦੇ।

ਦਿੱਲੀ ਦੇ ਬਾਦਸ਼ਾਹ ਮੁਹੰਮਦ ਸ਼ਾਹ ਰੰਗੀਲੇ ਦੀ ਮੌਤ ਅਤੇ ਵਜ਼ੀਰ ਕਰਮ ਦੀਨ ਦੇ ਮਾਰੇ ਜਾਣ ਦੀ ਖ਼ਬਰ ਸੁਣਦਿਆਂ ਹੀ ਅਹਿਮਦ ਸ਼ਾਹ ਅਬਦਾਲੀ ਨੇ ਅਫ਼ਗਾਨਿਸਤਾਨ ਤੋਂ ਦਿੱਲੀ ਦੇ ਤਖ਼ਤ ਉੱਤੇ ਕਬਜ਼ਾ ਕਰਨ ਦੀ ਨੀਯਤ ਨਾਲ ਗਿਲਜਿਆਂ, ਗਾਜ਼ੀਆਂ ਅਤੇ ਜਹਾਦੀਆਂ ਦੀ ਫੌਜ ਲੈ ਕੇ ਸੰਨ ੧੭੫੩ ਵਿਚ ਭਾਰਤ ਉੱਤੇ ਦੂਜਾ ਹਮਲਾ ਕਰ ਦਿੱਤਾ। ਇਸ ਤਰ੍ਹਾਂ ਪਹਿਲਾਂ ਲਾਹੌਰ ਅਤੇ ਫਿਰ ਸਰਹਿੰਦ ਉੱਤੇ ਕਬਜ਼ਾ ਕਰ ਲਿਆ। ਅਬਦਾਲੀ ਨੇ ਆਪਣੇ ਜਰਨੈਲ ਅਬਦੁਸ ਸਮੁਦ ਖਾਨ ਨੂੰ ਸਰਹਿੰਦ ਦਾ ਫੌਜਦਾਰ ਨਿਯੁਕਤ ਕਰ ਦਿੱਤਾ। ਅਬਦੁਸ ਸਮੁਦ ਖਾਨ ਅਤਿ ਦਰਜੇ ਦਾ ਜਨੂੰਨੀ, ਜ਼ਾਲਮ ਅਤੇ ਨਿਰਦਈ ਹਾਕਮ ਸੀ। ਇਸ ਦੀਆਂ ਜ਼ਾਲਮਾਨਾਂ ਕਰਤੂਤਾਂ ਅਤੇ ਰਾਜਕੀ ਅੱਤਿਆਚਾਰਾਂ ਤੋਂ ਤੰਗ ਆ ਕੇ ਬਹੁਤ ਸਾਰੇ ਹਿੰਦੂ ਸਰਹਿੰਦ ਛੱਡ ਕੇ ਦੁਰੇਡੇ ਜਾ ਵੱਸੇ। ਸਿੱਖਾਂ ਨੂੰ ਵੀ ਇਸ ਨੇ ਆਪਣੇ ਜ਼ੁਲਮ ਦਾ ਨਿਸ਼ਾਨਾ ਬਣਾਇਆ। ਉਪਰੰਤ ਇਹ ਜ਼ਾਲਮ ਸਰਹਿੰਦ ਦਾ ਸੂਬੇਦਾਰ ਬਣ ਗਿਆ। ਚੇਤ ਸੁਦੀ ਦਸਵੀਂ ਸੰਨ ੧੭੫੩ ਨੂੰ ਇਹ ਆਪਣੇ ਕੋਤਵਾਲ ਨਿਜ਼ਾਮਉਦੀਨ ਨੂੰ ਨਾਲ ਲੈ ਕੇ ਹਿੰਦੂਆਂ ਅਤੇ ਸਿੱਖਾਂ ਦੀ ਕਤਲੋਗਾਰਦ ਕਰਦਾ ਮੁ਼ਗਲਮਾਜਰਾ ਪਿੰਡ ਪੁੱਜ ਗਿਆ। ਆਰਜ਼ੀ ਕਚਹਿਰੀ ਲਾ ਲਈ ਅਤੇ ਹੁਕਮ ਕੀਤਾ ਕਿ ਜੇਕਰ ਪਿੰਡ ਵਿਚ ਕੋਈ ਸਿੱਖ ਹੋਵੇ ਤਾਂ ਉਸ ਨੂੰ ਸੂਬੇਦਾਰ ਦੀ ਕਚਹਿਰੀ ਵਿਚ ਪੇਸ਼ ਕੀਤਾ ਜਾਵੇ। ਭਾਈ ਜੈ ਸਿੰਘ ਆਪਣੇ ਖੂਹ ਉੱਤੇ ਆਪਣੀ ਕਿਰਤ ਵਿਚ ਰੁੱਝੇ ਹੋਏ ਸਨ। ਪਠਾਨ ਸਿਪਾਹੀਆਂ ਨੇ ਭਾਈ ਸਾਹਿਬ ਨੂੰ ਪਕੜ ਕੇ ਸੂਬੇਦਾਰ ਦੇ ਪੇਸ਼ ਕਰ ਦਿੱਤਾ। ਅਬਦੁਸ ਸਮੁਦ ਖਾਨ ਅੰਮ੍ਰਿਤਧਾਰੀ ਸਿੰਘ ਨੂੰ ਵੇਖ ਕੇ ਖਿੜਖਿੜਾ ਕੇ ਹੱਸਿਆ ਅਤੇ ਫਿਰ ਪੂਰੇ ਰੋਹਬ ਅਤੇ ਕ੍ਰੋਧ ਨਾਲ ਕੜਕਿਆ ਕਿ ਅਸੀਂ ਤੁਹਾਡੇ ਪਾਸੋਂ ਦੀ ਲੰਘ ਕੇ ਆਏ ਤਾਂ ਤੁਸੀਂ ਸਾਨੂੰ ਸਲਾਮ ਕਿਉਂ ਨਹੀਂ ਕੀਤੀ। ਭਾਈ ਸਾਹਿਬ ਨੇ ਉੱਤਰ ਦਿੱਤਾ ਕਿ ਉਨ੍ਹਾਂ ਨੂੰ ਤਾਂ ਫੌਜ ਦੇ ਲੰਘਣ ਦਾ ਪਤਾ ਹੀ ਨਹੀਂ ਲੱਗਾ ਕਿਉਂਕਿ ਉਹ ਤਾਂ ਆਪਣੀ ਕਿਰਤ ਦੇ ਨਾਲ-ਨਾਲ ਬਾਣੀ ਪੜ੍ਹਨ ਵਿਚ ਲੀਨ ਸਨ। ਭਾਈ ਸਾਹਿਬ ਨੇ ਕਿਹਾ ਕਿ ਜਦੋਂ ਕੋਈ ਸਿੱਖ ਇਕ-ਮਨ ਇਕ-ਚਿਤ ਹੋ ਕੇ ਆਪਣੇ ਗੁਰੂ ਦੇ ਚਰਨਾਂ ਨਾਲ ਜੁੜਦਾ ਹੈ ਤਾਂ ਉਸ ਨੂੰ ਆਪਣੇ ਆਲੇ-ਦੁਆਲੇ ਦੀ ਸੋਝੀ ਨਹੀਂ

ਰਹਿੰਦੀ। ਇਸ 'ਤੇ ਸੂਬੇਦਾਰ ਨੇ ਹਕੂਮਤੀ ਹੰਕਾਰ ਵਿਚ ਕਿਹਾ ਕਿ ਚੰਗਾ, ਮੈਂ ਪਟਿਆਲੇ ਜਾ ਕੇ ਤੇਰੀ ਤੇਰੇ ਗੁਰੂ-ਚਰਨਾਂ ਨਾਲ ਜੁੜੀ ਬਿਰਤੀ ਵੇਖਾਂਗਾ ਅਤੇ ਤੈਨੂੰ ਸਮੇਤ ਪਰਵਾਰ ਸਜ਼ਾ ਦਿਆਂਗਾ। ਪਹਿਲਾਂ ਤੂੰ ਮੇਰਾ ਇਹ ਥੋੜ੍ਹਾ ਸਾਮਾਨ-ਅਸਬਾਬ ਸਿਰ ਉੱਤੇ ਚੁੱਕ ਕੇ ਪਟਿਆਲੇ ਪਹੁੰਚਾ। ਉਨ੍ਹਾਂ ਦਿਨਾਂ ਵਿਚ ਆਵਾਜਾਈ ਅਤੇ ਢੋਆ-ਢੁਆਈ ਦੇ ਸਾਧਨ ਇਸ ਤਰ੍ਹਾਂ ਦੇ ਹੀ ਹੁੰਦੇ ਸਨ। ਕੋਤਵਾਲ ਨਿਜ਼ਾਮਉਦੀਨ ਨੂੰ ਹੁਕਮ ਦੀ ਤਾਮੀਲ ਕਰਾਉਣ ਦਾ ਆਦੇਸ਼ ਹੋਇਆ। ਭਾਈ ਜੈ ਸਿੰਘ ਨੇ ਪੁੱਛਿਆ ਕਿ ਪਹਿਲਾਂ ਇਹ ਦੱਸੋ ਕਿ ਇਸ ਅਸਬਾਬ ਬੋਝੇ ਵਿਚ ਹੈ ਕੀ? ਉਨ੍ਹਾਂ ਕਿਹਾ ਕਿ ਮੈਂ ਇਕ ਅੰਮ੍ਰਿਤਧਾਰੀ ਸਿੱਖ ਹਾਂ, ਐਸਾ ਨਾ ਹੋਵੇ ਕਿ ਕੋਈ ਇਤਰਾਜ਼ਯੋਗ ਸਾਮਾਨ ਸਿਰ ਉੱਤੇ ਚੁੱਕਣ ਨਾਲ ਮੇਰੇ ਧਰਮ ਨੂੰ ਆਂਚ ਆਵੇ। ਕੋਤਵਾਲ ਭਾਈ ਸਾਹਿਬ ਦਾ ਜਵਾਬ ਸੁਣ ਕੇ ਕੱਪੜਿਆਂ ਤੋਂ ਬਾਹਰ ਹੋ ਗਿਆ। ਅੱਗ-ਬਗੋਲਾ ਅਤੇ ਲਾਲ-ਪੀਲਾ ਹੋ ਕੇ ਬੋਲਿਆ ਕਿ ਤੈਨੂੰ ਇਹ ਪੁੱਛਣ ਦਾ ਅਧਿਕਾਰ ਨਹੀਂ ਹੈ। ਭਾਈ ਸਾਹਿਬ ਦੇ ਜ਼ਿੱਦ ਕਰਨ ਉੱਤੇ ਕੋਤਵਾਲ ਨੇ ਦੱਸਿਆ ਕਿ ਇਸ ਬੋਝੇ ਵਿਚ ਸੂਬੇਦਾਰ ਦਾ ਹੁੱਕਾ ਹੈ। ਭਾਈ ਸਾਹਿਬ ਨੇ ਪੂਰੇ ਸਹਿਜ ਪਰ ਦ੍ਰਿੜ੍ਹਤਾ ਨਾਲ ਕਿਹਾ ਕਿ ਜਿਨ੍ਹਾਂ ਕੇਸਾਂ ਵਿਚ ਦਸਮ ਪਾਤਸ਼ਾਹ ਦਾ ਅੰਮ੍ਰਿਤ ਚੋਇਆ ਹੋਇਆ ਹੈ, ਉਨ੍ਹਾਂ ਉੱਤੇ ਮੈਂ ਹੁੱਕਾ ਨਹੀਂ ਰੱਖਾਂਗਾ। ਜਵਾਬ ਸੁਣ ਕੇ ਕੋਤਵਾਲ ਦੇ ਸੱਤੀਂ ਕੱਪੜੀਂ ਅੱਗ ਲੱਗ ਗਈ ਅਤੇ ਹੁਕਮ ਦਿੱਤਾ ਕਿ ਇਸ ਦੀ ਛਮਕਾਂ ਮਾਰ-ਮਾਰ ਕੇ ਖਲੜੀ ਉਧੇੜ ਦਿਓ। ਜ਼ਾਲਮ ਸਿਪਾਹੀਆਂ ਨੇ ਭਾਈ ਸਾਹਿਬ ਨੂੰ ਢਾਹ ਲਿਆ ਅਤੇ ਛਮਕਾਂ ਮਾਰ-ਮਾਰ ਕੇ ਉਨ੍ਹਾਂ ਦਾ ਸਰੀਰ ਲਹੂ-ਲੁਹਾਨ ਕਰ ਦਿੱਤਾ। ਸੂਬੇਦਾਰ ਨੇ ਭਾਈ ਸਾਹਿਬ ਨੂੰ ਫਿਰ ਕਿਹਾ ਕਿ ਉਹ ਹੁੱਕਾ ਸਿਰ ਉੱਤੇ ਚੁੱਕਣ ਲਈ ਮੰਨ ਜਾਵੇ ਨਹੀਂ ਤਾਂ ਕਤਲ ਕਰ ਦਿੱਤਾ ਜਾਵੇਗਾ। ਭਾਈ ਸਾਹਿਬ ਨੂੰ ਮੌਤ ਦਾ ਡਰ ਨਹੀਂ ਸੀ। ਉਨ੍ਹਾਂ ਨੂੰ ਆਪਣੇ ਸਤਿਗੁਰਾਂ ਦਾ ਉਪਦੇਸ਼ ਦ੍ਰਿੜ੍ਹ ਸੀ। ਗੁਰੂ ਸਾਹਿਬ ਦਾ ਫੁਰਮਾਨ ਹੈ:

*ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ॥*
*ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ॥* *(ਪੰਨਾ ੫੭੯)*

ਭਾਈ ਸਾਹਿਬ ਨੇ ਪੂਰੀ ਦ੍ਰਿੜ੍ਹਤਾ ਨਾਲ ਜੁਆਬ ਦਿੱਤਾ ਕਿ ਉਨ੍ਹਾਂ ਨੇ ਆਪਣਾ ਤਨ, ਮਨ ਅਤੇ ਧਨ ਸਭ ਕੁਝ ਸਤਿਗੁਰਾਂ ਨੂੰ ਅਰਪਨ ਕੀਤਾ ਹੋਇਆ ਹੈ ਅਤੇ ਸਤਿਗੁਰਾਂ ਦੇ ਹੁਕਮ ਵਿਚ ਚੱਲਣ ਦਾ ਅਹਿਦ ਕੀਤਾ ਹੋਇਆ ਹੈ। ਉਹ ਸਤਿਗੁਰਾਂ ਦੇ ਹੁਕਮ ਦੀ ਅਦੂਲੀ ਨਹੀਂ ਕਰ ਸਕਦੇ। ਭਾਈ ਸਾਹਿਬ ਦੇ ਬੋਲ ਸਨ, "ਮੇਰੇ ਪ੍ਰਾਣਾਂ ਦੀ ਸਤਿਗੁਰਾਂ ਦੇ ਹੁਕਮ ਦੇ ਬਰਾਬਰ ਕੋਈ ਅਹਿਮੀਅਤ ਨਹੀਂ ਹੈ।" ਧੰਨ ਗੁਰ ਸਿੱਖੀ! ਭਾਈ ਸਾਹਿਬ ਨੇ ਦੱਸਿਆ ਕਿ ਸਤਿਗੁਰਾਂ ਦਾ ਉਪਦੇਸ਼ ਹੈ:

*ਕੁੱਠਾ, ਹੁੱਕਾ, ਚਰਸ, ਤੰਬਾਕੂ, ਗਾਂਜਾ, ਟੋਪੀ, ਤਾੜੀ, ਖਾਕੂ।*
*ਇਨ ਕੀ ਓਰ ਨ ਕਬਹੂੰ ਦੇਖੈ, ਰਹਿਤਵੰਤ ਸੋ ਸਿੰਘ ਵਸੇਖੈ।*

ਫਿਰ ਸੂਬੇਦਾਰ ਨੇ ਪੈਂਤੜਾ ਬਦਲਦਿਆਂ ਕਿਹਾ ਕਿ, ਸਿੱਖੀ ਵਿਚ ਕੀ ਪਿਆ ਹੈ? ਜਾਨ ਨਾ ਗੁਆ, ਅਸੀਂ ਤੈਨੂੰ ਰਾਜਸੀ ਸ਼ਕਤੀ ਅਤੇ ਧਨ-ਦੌਲਤ ਨਾਲ ਮਾਲਾ-ਮਾਲ ਕਰ ਦਿਆਂਗੇ ਜੇਕਰ ਤੂੰ ਦੀਨ ਮੁਹੰਮਦੀ ਕਬੂਲ ਕਰ ਲਵੇਂ। ਤੈਨੂੰ ਮੌਤ ਉਪਰੰਤ ਵੀ ਜੰਨਤ ਮਿਲੇਗੀ ਜਿੱਥੇ ਹੂਰਾਂ ਪਰੀਆਂ ਮਿਲਣਗੀਆਂ ਅਤੇ ਸਦਾ ਬਹਿਸ਼ਤ ਵਿਚ ਹੀ ਰਹੇਂਗਾ। ਪਰ ਭਾਈ ਸਾਹਿਬ ਦੇ ਸਾਹਮਣੇ ਭਗਤ ਕਬੀਰ ਜੀ ਦਾ ਉਪਦੇਸ਼ ਸੀ:

*ਕਵਨੁ ਨਰਕੁ ਕਿਆ ਸੁਰਗੁ ਬਿਚਾਰਾ ਸੰਤਨ ਦੋਊ ਰਾਦੇ॥* (ਪੰਨਾ ੯੬੯)

ਭਾਈ ਸਾਹਿਬ ਨੇ ਵਿੱਚੋਂ ਟੋਕ ਕੇ ਕਿਹਾ ਕਿ ਜੇਕਰ ਦੀਨ ਮੁਹੰਮਦੀ ਕਬੂਲ ਕਰਨ ਉਪਰੰਤ ਮੌਤ ਨਹੀਂ ਆਉਂਦੀ ਤਾਂ ਮੈਂ ਸੋਚ ਸਕਦਾ ਹਾਂ ਪਰੰਤੂ ਜਦੋਂ ਹਰ ਧਰਮ ਵਿਚ ਮੌਤ ਅਟੱਲ ਹੈ। ਮੌਤ ਦਾ ਸਮਾਂ ਸਥਾਨ ਅਤੇ ਕਾਰਨ ਨਿਸਚਿਤ ਹੈ। ਗੁਰਵਾਕ ਹੈ: *ਮਰਣੁ ਲਿਖਾਇ ਮੰਡਲ ਮਹਿ ਆਏ॥* ਤਾਂ ਫਿਰ ਮੈਂ ਆਪਣੇ ਗੁਰੂ ਤੋਂ ਬੇਮੁਖ ਕਿਉਂ ਹੋਵਾਂ? ਭਾਈ ਸਾਹਿਬ ਨੇ ਠੋਕ ਕੇ ਜੁਆਬ ਦਿੱਤਾ। ਆਪ ਅਰਦਾਸ ਵਿਚ ਲੀਨ ਹੋ ਗਏ ਕਿ ਹੇ ਸੱਚੇ ਪਾਤਸ਼ਾਹ! ਸੇਵਕ ਦੀ ਬਹੁੜੀ ਕਰੋ ਤਾਂ ਜੋ ਮੈਂ ਗੁਰਸਿੱਖੀ ਕੇਸਾਂ ਸੁਆਸਾਂ ਨਾਲ ਨਿਭਾ ਸਕਾਂ। ਕਬੀਰ ਜੀ ਦਾ ਫੁਰਮਾਨ ਹੈ ਕਿ ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ। ਭਾਈ ਸਾਹਿਬ ਦ੍ਰਿੜ੍ਹ ਅਤੇ ਅਡੋਲ ਸਨ। ਹਰ ਗੁਰਸਿੱਖ ਦੇ ਸਾਹਮਣੇ ਗੁਰ-ਉਪਦੇਸ਼ ਹੈ:

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥* (ਪੰਨਾ ੧੧੦੨)

ਸੂਬੇਦਾਰ ਨੇ ਬਹੁਤ ਲਾਲਚ ਅਤੇ ਡਰਾਵੇ ਦਿੱਤੇ ਪਰ ਭਾਈ ਸਾਹਿਬ ਪੂਰੀ ਤਰ੍ਹਾਂ ਦ੍ਰਿੜ੍ਹ ਅਤੇ ਅਡੋਲ ਰਹੇ। ਅੰਤ ਨੂੰ ਸੂਬੇਦਾਰ ਨੇ ਹੁਕਮ ਦਿੱਤਾ ਕਿ ਸਮਸ਼ਦੀਨ ਮੁਹੰਮਦ ਤਬਰੇਜ਼ ਦੀ ਤਰ੍ਹਾਂ ਇਸ ਨੂੰ ਪੁੱਠਾ ਟੰਗ ਕੇ ਪੁੱਠੀ ਖੱਲ ਲਾਹ ਕੇ ਕਤਲ ਕਰ ਦਿਓ। ਭਾਈ ਸਾਹਿਬ ਨੇ ਹੱਸ ਕੇ ਕਿਹਾ ਕਿ, ਇਸ ਤੋਂ ਚੰਗਾ ਸਮਾਂ ਮੇਰੇ ਲਈ ਹੋਰ ਕਦੋਂ ਹੋਵੇਗਾ ਜਦੋਂ ਮੈਂ ਆਪਣੇ ਸਤਿਗੁਰੂ ਦੇ ਦਰਸਾਏ ਮਾਰਗ ਉੱਤੇ ਚੱਲਦਿਆਂ ਗੁਰ-ਚਰਨਾਂ ਵਿਚ ਜਾ ਬਿਰਾਜਾਂ, ਜਲਦੀ ਕਰੋ! ਜਿਸ ਗੁਰੂ ਸਾਹਿਬ ਨੇ ਆਪਣਾ ਦਾਦਾ, ਪਿਤਾ, ਮਾਤਾ, ਮਾਮੇ, ਪ੍ਰਾਣਾਂ ਤੋਂ ਪਿਆਰੇ ਸਿੰਘ ਅਤੇ ਆਪਣੇ ਲਖਤੇ-ਜਿਗਰ ਬਾਬਾ ਅਜੀਤ ਸਿੰਘ ਬਾਬਾ ਜੁਝਾਰ ਸਿੰਘ ਚਮਕੌਰ ਦੀ ਗੜ੍ਹੀ ਵਿਚ, ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫਤਹਿ ਸਿੰਘ ਸਰਹਿੰਦ ਦੀਆਂ ਨੀਹਾਂ ਵਿਚ ਚਿਣਵਾ ਕੇ ਸ਼ਹੀਦ ਕਰਵਾ ਲਏ ਮੈਂ ਤਾਂ ਉਸ ਸਤਿਗੁਰੂ ਦਾ ਇਕ ਅਦਨਾ ਜਿਹਾ ਨਾਮਧਰੀਕ ਸਿੱਖ ਹਾਂ, ਮੇਰੇ ਪ੍ਰਾਣ ਅਤੇ ਮੇਰੀ ਕਾਇਆ ਉਸ ਸਤਿਗੁਰੂ ਦੀ ਹੀ ਅਮਾਨਤ ਹੈ। ਪ੍ਰਸਿੱਧ ਕਵੀ ਸ. ਵਿਧਾਤਾ ਸਿੰਘ ਤੀਰ ਨੇ ਇਸ ਘਟਨਾ ਨੂੰ ਇਉਂ ਬਿਆਨ ਕੀਤਾ ਹੈ:

*ਦੀਨ ਮੰਨ, ਫੇਰ ਵੀ ਅੰਤ ਮਰਨਾ, ਫੇਰ ਕਿਉਂ ਹੋਈਏ ਧਰਮਹੀਨ ਸ਼ਾਹਾ!*
*ਤੂੰ ਤਾਂ ਜ਼ਾਲਮ ਦੇ ਘੋੜੇ ਸਵਾਰ ਹੋਇਓਂ, ਉੱਤੇ ਸੁੱਟ ਕੇ ਪਾਪ ਦੀ ਜ਼ੀਨ ਸ਼ਾਹਾ!*

*ਸਾਡੀ ਅੱਖ ਦੇ ਵਿਚ ਨਾ ਚੀਜ਼ ਕੋਈ, ਇਹ ਜੋ ਜ਼ਰ, ਜ਼ੋਰੂ, ਜ਼ਮੀਨ ਸ਼ਾਹਾ!*
*ਮੌਤ ਦਾ ਮੂਲ ਨ ਭੈਅ ਰਿਹਾ, ਹੁੰਦੇ ਮੌਤ 'ਤੇ ਨਹੀਂ ਗਮਗੀਨ ਸ਼ਾਹਾ।*

ਜਦੋਂ ਸੂਬੇਦਾਰ ਨੇ ਵੇਖਿਆ ਕਿ ਸਿੰਘ ਡੋਲਦਾ ਨਹੀਂ ਅਤੇ ਦ੍ਰਿੜ੍ਹ ਸੰਕਲਪ ਹੈ ਉਸ ਨੇ ਹੁਕਮ ਦਿੱਤਾ ਕਿ ਮੁਗ਼ਲਮਾਜਰਾ ਪਿੰਡ ਵਿੱਚੋਂ ਹੀ ਦੋ ਕਸਾਈ ਮੰਗਵਾ ਕੇ ਪਿੰਡ ਦੇ ਬੋਹੜ ਅਤੇ ਪਿੱਪਲ ਦੇ ਵਿਚਾਲੇ ਭਾਈ ਜੈ ਸਿੰਘ ਨੂੰ ਪੁੱਠਾ ਲਟਕਾ ਕੇ ਪੈਰ ਦੇ ਅੰਗੂਠੇ ਤੋਂ ਲੈ ਕੇ ਸਿਰ ਤੀਕ ਪੁੱਠੀ ਖੱਲ ਲਾਹ ਦਿਓ। ਇਸ ਤਰ੍ਹਾਂ ਹੀ ਕੀਤਾ ਗਿਆ। ਧੰਨ ਗੁਰਸਿੱਖੀ ਅਤੇ ਧੰਨ ਸਤਿਗੁਰੂ ਪਾਤਸ਼ਾਹ! ਸਿੰਘ ਅਡੋਲ ਰਿਹਾ, ਸੀਅ ਤਕ ਨਹੀਂ ਉਚਾਰੀ ਅਤੇ ਖੁਸ਼ੀ-ਖੁਸ਼ੀ ਸ਼ਹੀਦੀ ਜਾਮ ਪੀ ਲਿਆ। ਸਰੀਰ ਠੰਢਾ ਹੋ ਗਿਆ ਅਤੇ ਸੁਰਤੀ ਆਪਣੇ ਸਤਿਗੁਰਾਂ ਦੇ ਚਰਨਾਂ ਵਿਚ ਜਾ ਬਿਰਾਜੀ। ਭਾਈ ਸਾਹਿਬ ਦੀ ਸ਼ਹੀਦੀ ਚੇਤ ਸੁਦੀ ਦਸਵੀਂ ਸੰਮਤ ੧੮੧੦ ਨੂੰ ਹੋਈ। ਉਪਰੰਤ ਭਾਈ ਸਾਹਿਬ ਦਾ ਸਾਰਾ ਪਰਵਾਰ ਵੀ ਸ਼ਹੀਦ ਕਰ ਦਿੱਤਾ ਗਿਆ। ਕਿਸੇ ਕਵੀ ਨੇ ਅਜਿਹੇ ਲਾਸਾਨੀ ਸੂਰਮਿਆਂ ਸਿੰਘਾਂ ਸ਼ਹੀਦਾਂ ਬਾਰੇ ਇਉਂ ਬਿਆਨ ਕੀਤਾ ਹੈ:

*ਜੁਗ ਜੁਗ ਜਿਉਂਦੇ ਨੇ ਉਹ ਬੰਦੇ, ਅਣਖ ਲਈ ਜੋ ਮਰਦੇ।*
*ਸੂਲੀ, ਚਰਖੜੀ, ਫਾਂਸੀ ਚੜ੍ਹ ਵੀ, ਖਿੜ ਖਿੜ ਪਏ ਨੇ ਹੱਸਦੇ।*
*ਆਪਣਾ ਮੁਰਸ਼ਦ ਮਨਾਵਣ ਖਾਤਰ, ਭੇਟ ਸਿਰਾਂ ਦੀ ਕਰਦੇ।*

ਤਥਾ ਗੁਰਵਾਕ ਹੈ:

*ਸਤਿਗੁਰ ਆਗੈ ਸੀਸੁ ਭੇਟ ਦੇਉ ਜੇ ਸਤਿਗੁਰ ਸਾਚੇ ਭਾਵੈ॥*
*ਆਪੇ ਦਇਆ ਕਰਹੁ ਪ੍ਰਭ ਦਾਤੇ ਨਾਨਕ ਅੰਕਿ ਸਮਾਵੈ॥* *(ਪੰਨਾ ੧੧੧੪)*

ਸੂਬੇਦਾਰ ਦੁਨੀਆ ਦਾ ਸਭ ਤੋਂ ਘਿਨਾਉਣਾ ਜ਼ੁਲਮ ਕਰ ਕੇ ਪਟਿਆਲੇ ਵੱਲ ਨੂੰ ਰਵਾਨਾ ਹੋ ਗਿਆ। ਮਗਰੋਂ ਪਿੰਡ ਦੇ ਲੋਕਾਂ ਨੇ ਇਕੱਠੇ ਹੋ ਕੇ ਸਾਰੇ ਸ਼ਹੀਦਾਂ ਦਾ ਸਸਕਾਰ ਕਰ ਦਿੱਤਾ। ਜਿੱਥੇ ਉਨ੍ਹਾਂ ਦੀ ਯਾਦ ਵਿਚ ਯਾਦਗਾਰ ਬਣਾਈ ਗਈ ਉਪਰੰਤ ਗੁਰਦੁਆਰਾ ਸਾਹਿਬ ਦੀ ਉਸਾਰੀ ਕੀਤੀ ਗਈ ਜਿੱਥੇ ਹਰ ਸਾਲ ਸ਼ਹੀਦਾਂ ਦੀ ਯਾਦ ਵਿਚ ਜੋੜ-ਮੇਲਾ ਲੱਗਦਾ ਹੈ ਅਤੇ ਅਨੇਕਾਂ ਸੰਗਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਅੱਗੇ ਨਤਮਸਤਕ ਹੋ ਕੇ ਸ਼ਹੀਦਾਂ ਨੂੰ ਆਪਣੀ ਸ਼ਰਧਾ ਅਤੇ ਸਤਿਕਾਰ ਭੇਟ ਕਰਦੀਆਂ ਹਨ।

ਪਿਛਲੇ ਦਿਨੀਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ. ਅਵਤਾਰ ਸਿੰਘ ਜੀ ਵੱਲੋਂ ਸ਼ਹੀਦ ਜੈ ਸਿੰਘ ਖਲਕਟ ਦਾ ਚਿੱਤਰ ਵੀ ਕੇਂਦਰੀ ਸਿੱਖ ਅਜਾਇਬ ਘਰ ਸ੍ਰੀ ਅੰਮ੍ਰਿਤਸਰ ਵਿਖੇ ਲਗਾਇਆ ਗਿਆ ਹੈ। ਐਸੇ ਸ਼ਹੀਦਾਂ ਦੇ ਅਸਥਾਨ ਮਹਾਨ ਪਵਿੱਤਰ ਅਸਥਾਨ ਹੁੰਦੇ ਹਨ। ਕਿਸੇ ਸ਼ਾਇਰ ਨੇ ਦਰੁਸਤ ਫ਼ਰਮਾਇਆ ਹੈ:

*ਸ਼ਹੀਦੋਂ ਕੀ ਕਤਲਗਾਹ ਸੇ, ਕਿਆ ਬੇਹਤਰ ਹੈ ਕਾਬਾ,*
*ਸ਼ਹੀਦੋਂ ਕੀ ਖ਼ਾਕ ਪੇ ਤੋ ਖ਼ੁਦਾ ਭੀ ਕੁਰਬਾਨ ਹੋਤਾ ਹੈ।*

■

# ਨਿਰਭਉ ਹੋਇਓ ਭਇਆ ਨਿਹੰਗਾ

*-ਸ੍ਰੀ ਰਮੇਸ਼ ਬੱਗਾ ਚੋਹਲਾ**

ਸਿੱਖ ਪੰਥ ਨਿਆਰਾ, ਪਿਆਰਾ ਅਤੇ ਦੀਨ-ਦੁਖੀਆਂ ਦਾ ਸਹਾਰਾ ਪੰਥ ਹੈ। ਇਸ ਨਿਰਮਲ ਪੰਥ ਦੇ ਸਿਰਜਣਹਾਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਜੀਵਨ ਦਾ ਵਡੇਰਾ ਹਿੱਸਾ ਲੋਕਾਈ ਨੂੰ ਬਦੀ ਨਾਲੋਂ ਤੋੜਨ, ਨੇਕੀ ਵੱਲ ਮੋੜਨ ਅਤੇ ਸੱਚ (ਪਰਮਾਤਮਾ) ਨਾਲ ਜੋੜਨ ਹਿੱਤ ਲਗਾਇਆ ਹੈ। ਗੁਰੂ ਸਾਹਿਬ ਦੀ ਇਸ ਲਾਗਤ ਨੇ ਸਿੱਖੀ (ਇੱਕ ਉੱਤਮ ਜੀਵਨ-ਜਾਚ) ਵਿਚ ਨਿਖ਼ਾਰ ਲਿਆਉਣ ਦੇ ਨਾਲ-ਨਾਲ ਇਸ ਦੇ ਪਸਾਰ ਵਿਚ ਵੀ ਅਹਿਮ ਯੋਗਦਾਨ ਪਾਇਆ ਹੈ।

ਨਿਹੰਗ ਸਿੰਘ ਸਿੱਖ ਪੰਥ ਦਾ ਅਨਿੱਖੜਵਾਂ ਅਤੇ ਅਹਿਮ ਅੰਗ ਹਨ। ਬਾਣੀ ਅਤੇ ਬਾਣੇ ਨਾਲ ਜੁੜੇ ਹੋਣ ਕਰਕੇ ਇਨ੍ਹਾਂ ਦੀ ਇੱਕ ਅੱਡਰੀ ਅਤੇ ਵਿਲੱਖਣ ਪਹਿਚਾਣ ਹੈ। ਪੁਰਾਤਨ ਜੰਗੀ ਸਰੂਪ ਅਤੇ ਆਚਾਰ-ਵਿਹਾਰ ਨੂੰ ਸੰਭਾਲਣ ਵਿਚ ਨਿਹੰਗ ਸਿੰਘਾਂ ਦੀ ਵਿਸ਼ੇਸ਼ ਭੂਮਿਕਾ ਰਹੀ ਹੈ।

'ਨਿਹੰਗ' ਸ਼ਬਦ ਫ਼ਾਰਸੀ ਭਾਸ਼ਾ ਵਿੱਚੋਂ ਲਿਆ ਗਿਆ ਹੈ, ਜਿਸ ਦੇ ਅਰਥ ਹਨ- ਖੜਗ, ਤਲਵਾਰ, ਕਲਮ, ਮਗਰਮੱਛ, ਘੜਿਆਲ, ਘੋੜਾ, ਦਲੇਰ, ਨਿਰਲੇਪ, ਆਤਮ ਗਿਆਨੀ, ਜਿਸ ਨੂੰ ਮੌਤ ਦਾ ਭੈਅ ਨਾ ਹੋਵੇ। ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨਿਹੰਗ ਸਿੰਘਾਂ ਦੀ ਨਿਰਭੈਅਤਾ ਬਾਬਤ ਇਸ ਤਰ੍ਹਾਂ ਫ਼ੁਰਮਾਉਂਦੇ ਹਨ:-

*-ਨਿਰਭਉ ਹੋਇਓ ਭਇਆ ਨਿਹੰਗਾ॥* *(ਪੰਨਾ ੩੯੨)*

ਆਪਣੀ ਬਾਣੀ 'ਚੰਡੀ ਦੀ ਵਾਰ' ਵਿਚ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਲਿਖਦੇ ਹਨ:

*-ਪਹਿਲਾਂ ਦਲਾਂ ਮਿਲੰਦਿਆਂ ਭੇੜ ਪਿਆ ਨਿਹੰਗਾਂ॥*

ਪੰਥ ਦੇ ਪ੍ਰਸਿੱਧ ਲਿਖਾਰੀ ਭਾਈ ਰਤਨ ਸਿੰਘ (ਭੰਗੂ) 'ਸ੍ਰੀ ਗੁਰ ਪੰਥ ਪ੍ਰਕਾਸ਼' ਵਿਚ ਨਿਹੰਗ ਸਿੰਘਾਂ ਦਾ ਜ਼ਿਕਰ ਇਸ ਤਰ੍ਹਾਂ ਕਰਦੇ ਹਨ:-

*ਨਿਹੰਗ ਕਹਾਵੈ ਸੋ ਪੁਰਸ਼, ਦੁਖ ਸੁਖ ਮੰਨੇ ਨਾ ਅੰਗ।*

'ਮਹਾਨ ਕੋਸ਼' ਦੇ ਪੰਨਾ ਨੰਬਰ ੭੦੪ ਉੱਪਰ ਨਿਹੰਗ ਸਿੰਘਾਂ ਬਾਰੇ ਇਸ ਤਰ੍ਹਾਂ ਲਿਖਿਆ ਹੈ:- 'ਨਿਹੰਗ ਸਿੰਘ, ਸਿੰਘਾਂ ਦਾ ਇੱਕ ਫਿਰਕਾ ਹੈ, ਜੋ ਸੀਸ 'ਪੁਰ ਫਰਹਰੇ ਵਾਲਾ ਦੁਮਾਲਾ, ਚੱਕ੍ਰ, ਤੋੜਾ, ਕਿਰਪਾਨ, ਖੰਡਾ, ਗਜਗਾਹ ਆਦਿ ਸ਼ਸਤਰ ਅਤੇ ਨੀਲਾ ਬਾਣਾ ਪਹਿਨਦਾ ਹੈ।' ਪੰਥ ਦੀ ਇਸ ਸ਼ਸਤਰਧਾਰੀ ਧਿਰ ਨਿਹੰਗ ਸਿੰਘਾਂ

**੧੩੪੮/੧੭/੧ ਗਲੀ ਨੰ: ੮, ਰਿਸ਼ੀ ਨਗਰ ਐਕਸਟੈਨਸ਼ਨ, ਲੁਧਿਆਣਾ। ਮੋ:+੯੧੯੪੬੩੧-੩੨੭੧੯*

ਨੂੰ ਅਕਾਲੀ ਵੀ ਕਿਹਾ ਜਾਂਦਾ ਹੈ ਕਿਉਂਕਿ ਉਹ ਇੱਕ ਅਕਾਲ (ਵਹਿਗੁਰੂ) ਦੇ ਪੁਜਾਰੀ ਹਨ ਅਤੇ ਅਕਾਲ-ਅਕਾਲ ਜਪਦੇ ਹਨ। ਇਨ੍ਹਾਂ ਦੇ ਵਿਲੱਖਣ ਸਰੂਪ ਬਾਰੇ ਬਹੁਤ ਸਾਰੀਆਂ ਧਾਰਨਾਵਾਂ ਪ੍ਰਚਲਿਤ ਹਨ। 'ਮਾਲਵਾ ਇਤਹਾਸ' ਅਨੁਸਾਰ ਜਦੋਂ ਛੇਵੇਂ ਗੁਰੂ ਹਰਿਗੋਬਿੰਦ ਸਾਹਿਬ ਗਵਾਲੀਅਰ ਦੇ ਕਿਲ੍ਹੇ ਵਿਚ ਨਜ਼ਰਬੰਦ ਸਨ ਤਾਂ ਉਸ ਵਕਤ ਗੁਰੂ ਨਾਨਕ ਨਾਮ-ਲੇਵਾ ਸੰਗਤ ਬਾਬਾ ਬੁੱਢਾ ਜੀ ਦੀ ਅਗਵਾਈ ਵਿਚ ਗੁਰੂ-ਦਰਸ਼ਨਾਂ ਲਈ ਕਿਲ੍ਹੇ ਵੱਲ ਜਾਇਆ ਕਰਦੀ ਸੀ। ਬਾਬਾ ਬੁੱਢਾ ਜੀ ਨਿਸ਼ਾਨ ਸਾਹਿਬ ਲੈ ਕੇ ਸੰਗਤ ਦੇ ਅੱਗੇ-ਅੱਗੇ ਚੱਲਿਆ ਕਰਦੇ ਸਨ। ਬਾਬਾ ਜੀ ਦੀ ਇਸ ਪਿਆਰ ਅਤੇ ਦੀਦਾਰ ਭਾਵਨਾ ਤੋਂ ਖੁਸ਼ ਹੋ ਕਿ ਛੇਵੇਂ ਪਾਤਸ਼ਾਹ ਨੇ ਕਿਹਾ ਸੀ ਕਿ 'ਬਾਬਾ ਜੀ ਕੁਝ ਸਮਾਂ ਪਾ ਕੇ ਤੁਹਾਡਾ ਇਹ ਨਿਸ਼ਾਨਾਂ ਵਾਲਾ ਪੰਥ ਆਪਣੀ ਵੱਖਰੀ ਪਹਿਚਾਣ ਸਥਾਪਿਤ ਕਰੇਗਾ।' ਇੱਕ ਹੋਰ ਧਾਰਨਾ ਅਨੁਸਾਰ ਇਕ ਵਾਰ ਸਾਹਿਬਜ਼ਾਦਾ ਫਤਿਹ ਸਿੰਘ ਸੀਸ 'ਤੇ ਦੁਮਾਲਾ ਸਜਾ ਕੇ ਕਲਗੀਧਰ ਪਾਤਸ਼ਾਹ ਦੇ ਸਨਮੁਖ ਹੋਏ ਜਿਸ ਨੂੰ ਦੇਖ ਕੇ ਗੁਰੂ ਸਾਹਿਬ ਨੇ ਫੁਰਮਾਇਆ ਕਿ ਇਸ ਬਾਣੇ ਦਾ ਨਿਹੰਗ ਪੰਥ ਹੋਵੇਗਾ।

ਇਕ ਹੋਰ ਵਿਚਾਰ ਦੇ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮਾਛੀਵਾੜੇ ਤੋਂ (ਉੱਚ ਦਾ ਪੀਰ ਬਣ ਕੇ) ਚੱਲਣ ਸਮੇਂ ਜਿਹੜਾ ਨੀਲਾ ਬਾਣਾ ਧਾਰਨ ਕੀਤਾ ਸੀ ਜਦੋਂ ਉਸ ਨੂੰ ਅੱਗ ਵਿਚ ਸਾੜਿਆ ਗਿਆ ਤਾਂ ਉਸ ਦੀ ਇੱਕ ਲੀਰ ਭਾਈ ਮਾਨ ਸਿੰਘ ਨੇ ਆਪਣੀ ਦਸਤਾਰ ਵਿਚ ਸਜਾ ਲਈ ਸੀ ਜਿਸ ਤੋਂ ਨਿਹੰਗ ਸਿੰਘਾਂ ਦੇ ਬਾਣੇ ਦੀ ਅਰੰਭਤਾ ਮੰਨੀ ਜਾਂਦੀ ਹੈ।

ਜਦੋਂ ਮੁਗ਼ਲਾਂ ਨੇ ਖਾਲਸਾ ਪੰਥ ਨੂੰ ਖਤਮ ਕਰਨ ਲਈ ਹਰ ਤਰ੍ਹਾਂ ਦਾ ਅੱਤਿਆਚਾਰੀ ਹੀਲਾ-ਵਸੀਲਾ ਵਰਤਣਾ ਸ਼ੁਰੂ ਕੀਤਾ ਤਾਂ ਉਸ ਸੰਕਟਕਾਲੀ ਸਥਿਤੀ ਦਾ ਟਾਕਰਾ ਕਰਨ ਲਈ ਖਾਲਸਾ ਪੰਥ ਹਰ ਸਮੇਂ ਤਿਆਰ-ਬਰ-ਤਿਆਰ ਰਹਿਣ ਲੱਗਾ। ਇਸ ਟਾਕਰੇ ਲਈ ਖਾਲਸਾ ਪੰਥ ਨੇ ਵੱਧ ਤੋਂ ਵੱਧ ਸ਼ਸਤਰ ਰੱਖਣ ਦੇ ਨਾਲ-ਨਾਲ ਆਪਣੀ ਵੱਖਰੀ ਵਰਦੀ ਵੀ ਧਾਰਨ ਕਰ ਲਈ ਜਿਸ ਵਿਚ ਨੀਲੇ ਰੰਗ ਦਾ ਲੰਮਾ ਚੋਲਾ, ਲੱਕ ਨੂੰ ਕਮਰਕੱਸਾ, ਗੋਡਿਆਂ ਤਕ ਕਛਹਿਰਾ, ਸਿਰ 'ਤੇ ਉੱਚੀ ਦਸਤਾਰ ਤੇ ਉਸ ਦੁਆਲੇ ਚੱਕਰ ਸਜਾਉਣਾ ਸ਼ਾਮਲ ਹੈ। ਇਸ ਤਰ੍ਹਾਂ ਸ਼ਸਤਰ ਅਤੇ ਬਸਤਰ ਦਾ ਧਾਰਨੀ ਹੋ ਕੇ ਖਾਲਸਾ ਅਕਾਲ ਪੁਰਖ ਦੀ ਫੌਜ ਦੇ ਰੂਪ ਵਿਚ ਮੈਦਾਨ-ਏ-ਜੰਗ ਵਿਚ ਨਿੱਤਰਦਾ ਰਿਹਾ ਹੈ ਅਤੇ ਗੁਰੂ-ਘਰ ਦੇ ਦੋਖੀਆਂ ਨੂੰ ਭਾਜੜਾਂ ਪਾਉਂਦਾ ਰਿਹਾ ਹੈ।

ਸਿੱਖ ਧਰਮ ਦੀ ਪਰੰਪਰਾ ਅਤੇ ਗੁਰ-ਮਰਯਾਦਾ ਨੂੰ ਕਾਇਮ ਰੱਖਣ ਅਤੇ ਗੁਰਧਾਮਾਂ ਦੀ ਸੇਵਾ-ਸੰਭਾਲ ਹਿੱਤ ਨਿਹੰਗ ਸਿੰਘਾਂ ਨੇ ਆਪਣਾ ਬਣਦਾ ਯੋਗਦਾਨ ਪਾਇਆ ਹੈ ਅਤੇ ਲੋੜ ਪੈਣ 'ਤੇ ਕੁਰਬਾਨੀਆਂ ਵੀ ਕੀਤੀਆਂ ਹਨ। ਨਿਹੰਗ ਸਿੰਘਾਂ ਵਿਚ ਉਹ ਸਾਰੀਆਂ ਖ਼ੂਬੀਆਂ ਮਿਲਦੀਆਂ ਹਨ, ਜਿਨ੍ਹਾਂ ਨੂੰ ਕਲਗੀਧਰ ਪਿਤਾ ਪਿਆਰਦੇ ਅਤੇ ਸਤਿਕਾਰਦੇ ਸਨ। ਇਨ੍ਹਾਂ ਖ਼ੂਬੀਆਂ ਕਾਰਨ ਹੀ ਨਿਹੰਗ ਸਿੰਘਾਂ ਨੂੰ ਗੁਰੂ ਕੀਆਂ

ਲਾਡਲੀਆਂ ਫੌਜਾਂ ਦਾ ਖ਼ਿਤਾਬ ਮਿਲਿਆ ਹੋਇਆ ਹੈ।

ਪੰਜ ਸ਼ਸਤਰ ਨਿਹੰਗ ਸਿੰਘਾਂ ਨੂੰ ਜਾਨ ਤੋਂ ਵੀ ਪਿਆਰੇ ਹਨ, ਜਿਨ੍ਹਾਂ ਵਿਚ ਕਿਰਪਾਨ, ਖੰਡਾ, ਬਾਘ ਨਖਾ, ਤੀਰ-ਕਮਾਨ ਅਤੇ ਚੱਕਰ ਆਦਿ ਸ਼ਾਮਲ ਹਨ। ਇਹ ਸਾਰੇ ਨਿੱਕੇ ਅਕਾਰ ਦੇ ਹੁੰਦੇ ਹਨ ਅਤੇ ਨਿਹੰਗ ਸਿੰਘ ਇਨ੍ਹਾਂ ਨੂੰ ਦੁਮਾਲੇ ਵਿਚ ਸਜਾ ਕੇ ਰੱਖਦੇ ਹਨ।

ਸਿੱਖ ਫੌਜਾਂ ਵਿਚ ਵੱਡੀ ਤਦਾਦ ਨਿਹੰਗ ਸਿੰਘਾਂ ਦੀ ਹੀ ਹੁੰਦੀ ਸੀ। ਇਨ੍ਹਾਂ ਦੇ ਕਿਰਦਾਰ ਦਾ ਇੱਕ ਤਸੱਲੀਬਖ਼ਸ਼ ਪੱਖ ਇਹ ਵੀ ਰਿਹਾ ਹੈ ਕਿ ਜਦੋਂ ਇਹ ਜੈਕਾਰੇ ਗਜਾਉਂਦੇ ਕਿਸੇ ਨਗਰ-ਖੇੜੇ ਵਿਚ ਪੈਰ ਪਾਉਂਦੇ ਤਾਂ ਲੋਕ ਆਪ-ਮੁਹਾਰੇ ਹੀ ਆਪਣੀਆਂ ਨੂੰਹਾਂ-ਧੀਆਂ ਨੂੰ ਕਹਿ ਦਿੰਦੇ ਸਨ:-

*"ਆਏ ਨੀ ਨਿਹੰਗ, ਬੂਹੇ ਖੋਲ੍ਹ ਦੇ ਨਿਸੰਗ।"*

ਉੱਚੇ ਅਤੇ ਸੁੱਚੇ ਕਿਰਦਾਰ ਦੇ ਮਾਲਕ ਨਿਹੰਗ ਸਿੰਘ ਬਹੁਤ ਹੀ ਭਜਨੀਕ, ਸੂਰਬੀਰ, ਨਿਰਭੈਅ, ਨਿਰਵੈਰ ਅਤੇ ਕਹਿਣੀ-ਕਰਨੀ ਦੇ ਧਨੀ ਹੋਏ ਹਨ। ਸਿੱਖ ਵਿਸ਼ਵਾਸ ਅਤੇ ਇਤਿਹਾਸ ਨੂੰ ਮਾਣ-ਮੱਤਾ ਬਣਾਉਣ ਵਿਚ ਇਨ੍ਹਾਂ ਦੀ ਭੂਮਿਕਾ ਹਾਂ-ਪੱਖੀ ਰਹੀ ਹੈ। ਲੰਮੇ ਸਮੇਂ ਤੋਂ ਕਈ ਸ਼ਹੀਦੀ ਸਥਾਨਾਂ ਦੀ ਸੇਵਾ-ਸੰਭਾਲ ਦੀ ਜ਼ਿੰਮੇਵਾਰੀ ਨਿਹੰਗ ਸਿੰਘਾਂ ਵੱਲੋਂ ਨਿਭਾਈ ਜਾ ਰਹੀ ਹੈ। ਇਨ੍ਹਾਂ ਨੂੰ ਛਾਉਣੀਆਂ ਕਿਹਾ ਜਾਂਦਾ ਹੈ।

ਸ੍ਰੀ ਦਮਦਮਾ ਸਾਹਿਬ (ਤਲਵੰਡੀ ਸਾਬੋ) ਦੀ ਵੈਸਾਖੀ, ਸ੍ਰੀ ਅੰਮ੍ਰਿਤਸਰ ਸਾਹਿਬ ਦਾ ਬੰਦੀਛੋੜ ਦਿਵਸ ਅਤੇ ਸ੍ਰੀ ਅਨੰਦਪੁਰ ਸਾਹਿਬ ਦਾ ਹੋਲਾ ਮਹੱਲਾ ਨਿਹੰਗ ਸਿੰਘਾਂ ਦੀ ਭਰਪੂਰ ਅਤੇ ਪ੍ਰਸਿੱਧ ਹਾਜ਼ਰੀ ਵਾਲੇ ਤਿਉਹਾਰ ਹਨ। ਹੋਲੇ ਮਹੱਲੇ ਦੇ ਰੰਗ ਤਾਂ ਨਿਹੰਗ ਸਿੰਘਾਂ ਦੀ ਹਾਜ਼ਰੀ ਤੋਂ ਬਗ਼ੈਰ ਉੱਘੜਦੇ ਹੀ ਨਹੀਂ ਹਨ।

ਸਰਬ ਲੋਹ ਦੇ ਬਰਤਨਾਂ ਅਤੇ ਘੋੜਿਆਂ ਨਾਲ ਨਿਹੰਗ ਸਿੰਘਾਂ ਨੂੰ ਵਿਸ਼ੇਸ਼ ਪ੍ਰੇਮ ਹੁੰਦਾ ਹੈ। ਇਸ ਤੋਂ ਇਲਾਵਾ ਇਹ ਸ਼ਸਤਰਾਂ ਨੂੰ ਵੀ ਅੰਗ ਲਗਾ ਕੇ ਰੱਖਦੇ ਹਨ।

ਨਿਹੰਗ ਸਿੰਘਾਂ ਦੀ ਬੋਲ-ਬਾਣੀ ਵੀ ਵਿਲੱਖਣ ਅਤੇ ਰੌਚਿਕਤਾ ਭਰਪੂਰ ਹੁੰਦੀ ਹੈ। ਘਾਟੇਵੰਦੀ ਸਥਿਤੀ ਨੂੰ ਲਾਹੇਵੰਦੀ ਨਜ਼ਰ ਨਾਲ ਦੇਖਣਾ ਇਸ ਬੋਲ-ਬਾਣੀ ਦਾ ਅਹਿਮ ਪੱਖ ਰਿਹਾ ਹੈ। ਇਸੇ ਕਰਕੇ ਹੀ ਇਸ ਬੋਲ-ਬਾਣੀ ਨੂੰ 'ਗੜਗੱਜ ਬੋਲਿਆਂ' ਦਾ ਨਾਮ ਦਿੱਤਾ ਜਾਂਦਾ ਹੈ। ਇਨ੍ਹਾਂ ਬੋਲਿਆਂ ਤਹਿਤ ਇੱਕ ਸਿੰਘ ਨੂੰ ਸਵਾ ਲੱਖ ਕਹਿਣ ਨਾਲ ਦੁਸ਼ਮਣ ਦੰਗ ਰਹਿ ਜਾਂਦੇ ਸਨ ਅਤੇ ਮੈਦਾਨ ਛੱਡ ਜਾਂਦੇ ਸਨ। ਅਜੋਕੇ ਸਮੇਂ ਵੀ ਨਿਹੰਗ ਸਿੰਘਾਂ ਦੇ ਕਈ ਦਲ ਮੌਜੂਦ ਹਨ।



# ਮਹਾਰਾਜਾ ਰਣਜੀਤ ਸਿੰਘ ਦੀ ਪੰਥਕ ਸੋਚ

*-ਸ. ਹਰਭਜਨ ਸਿੰਘ**

ਸਿੱਖ ਕੌਮ ਮਹਾਰਾਜਾ ਰਣਜੀਤ ਸਿੰਘ ਉੱਪਰ ਫ਼ਖਰ ਕਰਦੀ ਹੈ ਕਿਉਂਕਿ ਉਹ ਪੰਜਾਬ ਦਾ ਹੀ ਨਹੀਂ ਬਲਕਿ ਹਿੰਦ-ਉਪ ਮਹਾਂਦੀਪ ਦੇ ਆਖਰੀ ਸੁਤੰਤਰ, ਅਜ਼ਾਦ ਤੇ ਖ਼ੁਦਮੁਖ਼ਤਿਆਰ ਸ਼ਾਸਕ ਸੀ ਜਿਸ ਦੀ ਕੀਰਤੀ ਪੂਰੇ ਸੰਸਾਰ ਵਿਚ ਫੈਲੀ ਹੋਈ ਸੀ। ਉਸ ਨੇ ਅਜਿਹਾ ਸਿੱਖ ਰਾਜ ਕਾਇਮ ਕੀਤਾ ਜਿਸ ਵਿਚ ਤਿੰਨ ਕੌਮਾਂ, ਸਿੱਖ, ਹਿੰਦੂ ਤੇ ਮੁਸਲਮਾਨ ਬਰਾਬਰ ਦੇ ਭਾਈਵਾਲ ਸਨ। ਉਸ ਨੇ ਗੁਰੂ-ਆਸ਼ੇ ਅਨੁਸਾਰ ਸਰਬੱਤ ਦੇ ਭਲਾ ਦਾ ਰਾਹ ਚੁਣਿਆ, ਜਿੱਥੇ ਉਸ ਦੇ ਰਾਜ ਵਿਚ ਹਰ ਕਿਸੇ ਨੂੰ ਆਪਣੇ-ਆਪਣੇ ਧਰਮ ਅਨੁਸਾਰ ਜੀਉਣ ਦੀ ਅਜ਼ਾਦੀ ਸੀ। ਉਸ ਨੇ ਸਿੱਖਾਂ ਦੇ ਧਾਰਮਿਕ ਅਸਥਾਨਾਂ ਦੇ ਨਾਲ-ਨਾਲ ਉਸ ਤੋਂ ਵੀ ਵੱਡੀਆਂ ਰਕਮਾਂ ਤੇ ਜਗੀਰਾਂ ਹਿੰਦੂਆਂ ਤੇ ਮੁਸਲਮਾਨਾਂ ਦੇ ਧਾਰਮਿਕ ਅਸਥਾਨਾਂ ਦੇ ਨਾਂ ਅਲਾਟ ਕੀਤੀਆਂ ਜੋ ਹੁਣ ਤਕ ਵੀ ਕਾਇਮ ਹਨ। ਉਹ ਜਦ ਵੀ ਮੁਲਕ 'ਚ ਦੂਰ-ਦੁਰਾਡੇ ਦੌਰਿਆਂ ਉੱਪਰ ਨਿਕਲਦਾ ਤਾਂ ਉਹ ਆਪਣੇ ਧਾਰਮਿਕ ਅਸਥਾਨਾਂ ਦੇ ਨਾਲ-ਨਾਲ ਹਿੰਦੂਆਂ ਤੇ ਮੁਸਲਮਾਨਾਂ ਦੇ ਧਾਰਮਿਕ ਅਸਥਾਨਾਂ ਉੱਪਰ ਵੀ ਪਹੁੰਚ ਕੇ ਆਪਣੀ ਸ਼ਰਧਾ ਦੇ ਫੁਲ ਭੇਂਟ ਕਰਦਾ। ਉਸ ਨੇ ਪੰਜਾਬੀਆਂ ਦਾ ਸਾਂਝਾ ਰਾਜ ਕਾਇਮ ਕੀਤਾ, ਜਿਸ ਪੰਜਾਬ ਵਿਚ ਸਭ ਤੋਂ ਵੱਧ ਅਬਾਦੀ ਉਸ ਸਮੇਂ ਮੁਸਲਮਾਨਾਂ ਦੀ ਸੀ, ਫਿਰ ਹਿੰਦੂਆਂ ਦੀ ਅਤੇ ਸਭ ਤੋਂ ਘੱਟ ਸਿੱਖਾਂ ਦੀ ਜੋ ਕੁੱਲ ਅਬਾਦੀ ਦੀ ਸਿਰਫ ੧੦% ਹੀ ਸੀ। ਉਹ ਸਿੱਖਾਂ ਦਾ ਹੀ ਨਹੀਂ ਬਲਕਿ ਸਭ ਲੋਕਾਂ ਦਾ ਬਾਦਸ਼ਾਹ ਸੀ ਅਤੇ ਸਾਰੇ ਉਸ ਨੂੰ ਪਿਆਰ ਨਾਲ ਵੇਖਦੇ ਸਨ। ਹਜ਼ਾਰਾਂ ਸਾਲਾਂ ਬਾਅਦ ਪੰਜਾਬ ਵਿਚ ਪੰਜਾਬੀਆਂ ਦਾ ਰਾਜ ਸਥਾਪਿਤ ਹੋਇਆ ਸੀ, ਜੋ ਪੰਜਾਬ ਦੀਆਂ ਹੱਦਾਂ ਤੋਂ ਅੱਗੇ ਪਸਰਦਾ ਹੋਇਆ ਅਫਗਾਨਿਸਤਾਨ, ਚੀਨ ਤੇ ਤਿੱਬਤ ਤਕ ਜਾ ਫੈਲਿਆ ਸੀ।

ਉਸ ਨੂੰ ਵਿਰਾਸਤ 'ਚ ਆਪਣਾ ਮਿਸਲਦਾਰੀ ਰਾਜ ਮਿਲਿਆ ਸੀ, ਜਿਸਦੀ ਬੁਨਿਆਦ ਮੁਗ਼ਲ ਹਾਕਮਾਂ ਤੇ ਅਫ਼ਗਾਨੀ ਹਮਲਾਵਰਾਂ ਦੇ ਅੱਤਿਆਚਾਰਾਂ ਦੇ ਸਮੇਂ ਤੋਂ ਹੀ ਰੱਖੀ ਜਾ ਚੁੱਕੀ ਸੀ। ਉਹ ਮਿਸਲਦਾਰਾਂ ਦੇ ਉੱਚੇ ਸਿੱਖੀ ਇਖ਼ਲਾਕ ਤੇ ਆਚਰਣ ਤੋਂ ਵੀ ਵਾਕਫ ਸੀ, ਜੋ ਆਪਣੀ ਕੌਮ ਦੀ ਹੋਂਦ ਬਚਾਉਣ ਦੇ ਨਾਲ-ਨਾਲ ਮੁਗ਼ਲਾਂ ਤੇ ਵਿਦੇਸ਼ੀ, ਹਮਲਾਵਰਾਂ ਨਾਦਰਸ਼ਾਹ ਅਤੇ ਅਹਿਮਦਸ਼ਾਹ ਅਬਦਾਲੀ ਜਿਹੇ ਜਰਵਾਣਿਆਂ ਨਾਲ ਟੱਕਰ ਲੈਂਦੇ ਹੋਏ ਹਿੰਦੋਸਤਾਨ ਦੀਆਂ ਧੀਆਂ-ਭੈਣਾਂ ਦੀ ਇੱਜ਼ਤ-ਆਬਰੂ ਦੇ ਰਾਖੇ ਬਣੇ ਹੋਏ ਸਨ।

*ਬੀ-੪੩੦, ਭਾਈ ਰਣਧੀਰ ਸਿੰਘ ਨਗਰ, ਲੁਧਿਆਣਾ। ਮੋ: +੯੧੯੮੭੨੮-੧੦੮੨੦

ਇੰਨਾ ਕੁਝ ਹਾਸਲ ਕਰਨ ਦੇ ਬਾਵਜੂਦ ਮਹਾਰਾਜਾ ਨੇ ਆਪਣੀ ਪੰਥਕ ਸੋਚ ਨਾ ਗਵਾਈ। ਉਨ੍ਹਾਂ ਨੇ ਨਾ ਤਾਜ ਨਾ ਤਖਤ ਜਿਹੇ ਸ਼ਾਹੀ ਚਿੰਨ ਅਪਣਾਏ। ਉਨ੍ਹਾਂ ਨੇ ਆਪਣੇ ਮੁਲਕ ਦੇ ਰਾਜਿਆਂ ਤੇ ਅਮੀਰਾਂ ਨੂੰ ਜਿੱਤਣ ਤੋਂ ਬਾਅਦ ਉਨ੍ਹਾਂ ਨੂੰ ਗਲੀਆਂ ਵਿਚ ਨਾ ਰੋਲਿਆ ਬਲਕਿ ਉਨ੍ਹਾਂ ਦੇ ਨਿਰਬਾਹ ਲਈ ਭਾਰੀਆਂ ਜਗੀਰਾਂ ਉਨ੍ਹਾਂ ਦੇ ਨਾਂ ਲਾ ਦਿੱਤੀਆਂ। ਉਸ ਨੇ ਆਪਣੇ ਆਪ ਨੂੰ ਰਾਜਾ ਜਾਂ ਮਹਾਰਾਜਾ ਨਾ ਅਖਵਾਇਆ ਅਤੇ ਨਾ ਹੀ ਸਰਕਾਰੀ ਲਿਖਤਾਂ ਵਿਚ ਲਿਖਵਾਇਆ। ਉਹ ਆਪਣੇ ਆਪ ਨੂੰ 'ਖਾਲਸਾ ਜੀ' ਕਹਾਉਂਦਾ ਰਿਹਾ ਅਤੇ ਸਰਕਾਰੀ ਲਿਖਤਾਂ ਵਿਚ ਵੀ ਵੱਧ ਤੋਂ ਵੱਧ 'ਸਰਕਾਰ ਖਾਲਸਾ ਜੀ' ਲਿਖਦਾ ਰਿਹਾ। ਮਹਾਰਾਜਾ ਦਾ ਦਰਬਾਰੀ ਇਤਿਹਾਸਕਾਰ ਲਾਲਾ ਸੋਹਨ ਲਾਲ ਸੂਰੀ ਆਪਣੇ ਫ਼ਾਰਸੀ ਵਿਚ ਲਿਖੇ ਹੋਏ ਇਤਿਹਾਸ 'ਉਮਦਾਤ ਉਤ ਤਵਾਰੀਖ' ਵਿਚ ਵੀ ਉਸ ਨੂੰ 'ਖਾਲਸਾ ਜੀ', 'ਸਰਕਾਰ ਖਾਲਸਾ ਜੀ' ਹੀ ਲਿਖਦਾ ਰਿਹਾ ਸੀ। ਸਿਰਫ ਇਤਿਹਾਸਕਾਰਾਂ ਨੇ ਹੀ ਉਸ ਨੂੰ ਮਹਾਰਾਜਾ ਲਿਖਿਆ ਹੈ। ਸੋਹਨ ਲਾਲ ਸੂਰੀ ਦੇ ਪੜਪੋਤੇ ਵਿੱਦਿਆ ਸਾਗਰ ਸੂਰੀ ਨੇ ਆਪਣੇ ਪੜਦਾਦੇ ਦੀ ਕਿਤਾਬ ਦਾ ਅੰਗਰੇਜ਼ੀ ਵਿਚ ਉਲਥਾ ਕਰਦੇ ਸਮੇਂ ਉਸ ਦੇ ਨਾਂ ਨਾਲ ਮਹਾਰਾਜਾ ਜੋੜ ਦਿੱਤਾ ਸੀ। ਫਿਰ ਵੀ ਬਹੁਤ ਵਾਰੀ ਉਹ ਮਹਾਰਾਜਾ ਲਿਖਣ ਦੀ ਜਗ੍ਹਾ ਅਸਲੀ ਲਿਖਤ 'ਖਾਲਸਾ ਜੀ' ਜਾਂ 'ਸਰਕਾਰ ਖਾਲਸਾ ਜੀ' ਵੀ ਲਿਖਦਾ ਰਿਹਾ।

ਮਹਾਰਾਜਾ ਅਹਿਮ ਫੈਸਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਿਸ਼ਾ-ਨਿਰਦੇਸ਼ਾਂ ਹੇਠ ਲੈਂਦੇ ਸਨ ਅਤੇ ਗੁਰੂ ਮਹਾਰਾਜ ਦਾ ਪ੍ਰਕਾਸ਼ ਹਮੇਸ਼ਾ ਉਨ੍ਹਾਂ ਦੇ ਅੰਗ-ਸੰਗ ਰਹਿੰਦਾ ਸੀ, ਜੋ ਉਨ੍ਹਾਂ ਦੇ ਅੰਤ ਸਮੇਂ ਤਕ ਵੀ ਰਿਹਾ। ਮਹਾਰਾਜਾ ਅੰਗਰੇਜ਼ਾਂ ਨਾਲ ਕੂਟਲਨੀਤੀ ਵਰਤਦੇ ਹੋਏ ਉਨ੍ਹਾਂ ਨਾਲ ਸਭਿਅਕ ਤਰੀਕੇ ਨਾਲ ਪੇਸ਼ ਆਉਂਦਾ ਰਿਹਾ ਸੀ, ਪਰ ਅੰਦਰ ਖਾਤੇ ਉਨ੍ਹਾਂ ਦੇ ਨਾਪਾਕ ਇਰਾਦਿਆਂ ਤੋਂ ਵਾਕਫ ਸੀ, ਜੋ ਆਪਣੇ ਸਾਮਰਾਜ ਦੀਆਂ ਹੱਦਾਂ ਅਫ਼ਗਾਨਿਸਤਾਨ ਤਕ ਲਿਆਉਣਾ ਚਾਹੁੰਦੇ ਸਨ। ਇਸ ਸੰਬੰਧ ਵਿਚ ਅਜੋਕੇ ਪ੍ਰਸਿੱਧ ਲੇਖਕ ਸ. ਅਜਮੇਰ ਸਿੰਘ ਲਿਖਦੇ ਹਨ ਕਿ, ਮਹਾਰਾਜਾ ਇਨ੍ਹਾਂ ਨਾਪਾਕ ਮਨਸੂਬਿਆਂ ਤੋਂ ਸ਼ੁਰੂ ਤੋਂ ਹੀ ਵਾਕਫ ਸੀ ਅਤੇ ਪੰਥਕ ਸੋਚ ਰੱਖਦੇ ਹੋਏ ਅੰਗਰੇਜ਼ਾਂ ਨੂੰ ਜਮਨਾ ਤਕ ਹੀ ਡੱਕ ਦੇਣਾ ਚਾਹੁੰਦਾ ਸੀ; ਪਰ ਅੰਗਰੇਜ਼ਾਂ ਦੇ ਇਨ੍ਹਾਂ ਕੂਟਲਨੀਤੀ ਵਾਲੇ ਪੰਥਕ-ਵਿਰੋਧੀ ਮਨਸੂਬਿਆਂ ਨੂੰ ਰੋਕਣ ਦੀ ਬਜਾਏ, ਮਹਾਰਾਜਾ ਰਣਜੀਤ ਸਿੰਘ ਦਾ ਸਾਥ ਨਾ ਦਿੰਦੇ ਹੋਏ; ਸਿੱਖ ਕੌਮ ਦੇ ਕੁਝ ਰਜਵਾੜੇ, ਖਾਸ ਕਰਕੇ ਸਤਲੁਜ ਪਾਰ ਮਾਲਵੇ ਦੇ, ਮਹਾਰਾਜਾ ਦੇ ਇਸ ਕੌਮੀ ਜਜ਼ਬੇ ਨੂੰ ਢਾਹ ਲਾਉਣ ਵਿਚ ਪੰਥਕ ਵਿਰੋਧੀ ਰੋਲ ਨਿਭਾ ਰਹੇ ਸਨ।

ਉਸ ਨੇ ਆਪਣੀਆਂ ਜਿੱਤਾਂ ਨੂੰ ਸਤਿਗੁਰਾਂ ਦੀਆਂ ਬਖ਼ਸ਼ਿਸ਼ਾਂ ਦਰਸਾਇਆ ਅਤੇ ਰਾਜਿਆਂ ਵਾਲੇ ਚਿੰਨ੍ਹ ਦੇ ਦਸਤੂਰ ਨਾ ਅਪਣਾਏ। ਉਹ ਹਰ ਜਿੱਤ ਤੋਂ ਬਾਅਦ ਸ੍ਰੀ ਅੰਮ੍ਰਿਤਸਰ ਪਹੁੰਚਦਾ ਅਤੇ ਹਰ ਸੰਗਰਾਂਦ ਨੂੰ ਸ੍ਰੀ ਦਰਬਾਰ ਸਾਹਿਬ ਦੀ ਹਾਜ਼ਰੀ

ਭਰਨੀ ਨਾ ਭੁੱਲਦਾ। ਉਸ ਦਾ ਜੋ ਵੀ ਸਰਮਾਇਆ ਸੀ, ਖ਼ਜ਼ਾਨਾ, ਹੀਰੇ ਜਵਾਹਰਾਤ ਸਭ ਲੋਕਾਂ ਲਈ ਅਤੇ ਦੇਸ਼ ਦੀ ਉੱਨਤੀ ਲਈ ਸੀ, ਉਸ ਨੇ ਨਾ ਆਪਣੇ ਲਈ ਅਤੇ ਨਾ ਹੀ ਆਪਣੀ ਔਲਾਦ ਲਈ ਕੋਈ ਮਹੱਲ ਉਸਾਰੇ ਜਾਂ ਖੜ੍ਹੇ ਕੀਤੇ ਜੋ ਉਸਾਰੇ ਵੀ ਉਹ ਕੌਮੀ ਵਿਰਾਸਤ ਬਣੇ। ਉਸ ਨੇ ਅਜਿਹੀ ਖਾਲਸਾ ਫੌਜ ਖੜ੍ਹੀ ਕੀਤੀ ਜਿਸ ਦੇ ਸਿਰਫ ਤਿੰਨ ਬ੍ਰਿਗੇਡਾਂ (ਕੁੱਲ ੨੨ ਬ੍ਰਿਗੇਡ) ਨੇ ਫੀਰੋਜਸ਼ਾਹ ਦੀ ਲੜਾਈ ਸਮੇਂ ਅੰਗਰੇਜ਼ ਸਾਮਰਾਜ ਨੂੰ ਹਿੱਲਾ ਦਿੱਤਾ ਸੀ ਅਤੇ ਉਨ੍ਹਾਂ ਦੀ ਸਾਰੀ ਫੌਜ ਨੂੰ ਇਕ ਸਮੇਂ ਹਥਿਆਰ ਸੁੱਟਣ ਲਈ ਮਜ਼ਬੂਰ ਕਰ ਦਿੱਤਾ ਸੀ। ਪਰ ਗੱਦਾਰ ਕਮਾਂਡਰਾਂ ਕਰਕੇ ਖਾਲਸਾ ਫੌਜ ਆਪਣੀ ਇਸ ਜਿੱਤ ਦਾ ਫਾਇਦਾ ਨਾ ਉਠਾ ਸਕੀ।

ਮਹਾਰਾਜਾ ਦੇ ਦਿਲ ਵਿਚ ਪੰਥਕ ਪਿਆਰ ਮੌਜੂਦ ਸੀ ਜੋ ਉਸ ਨੂੰ ਆਪਣੀ ਕੌਮ ਨਾਲ ਧ੍ਰੋਹ ਕਮਾਉਣ ਤੋਂ ਰੋਕਦਾ ਰਹਿੰਦਾ ਸੀ। ਜਿਵੇਂ ਕਿ ਇਤਿਹਾਸ ਵਿਚ ਦਰਜ ਹੈ ਉਸ ਨੇ ਇਨ੍ਹਾਂ ਸਤਲੁਜ ਪਾਰ ਸਿੱਖ ਰਿਆਸਤਾਂ ਨਾਲ ਪਿਆਰ ਦਾ ਰਿਸ਼ਤਾ ਜੋੜੀ ਰੱਖਿਆ ਅਤੇ ਇਨ੍ਹਾਂ ਰਿਆਸਤਾਂ ਦੇ ਸ਼ਾਸਕ ਮਹਾਰਾਜੇ ਦੇ ਪਰਵਾਰਿਕ ਸਮਾਗਮਾਂ ਵਿਚ ਹਾਜ਼ਰੀ ਭਰਦੇ ਰਹਿੰਦੇ ਸਨ। ਇਕ ਵਾਰ ਲੁਧਿਆਣਾ ਸਥਿਤ ਅੰਗਰੇਜ਼ ਪੋਲੀਟੀਕਲ ਸਫ਼ੀਰ ਕੈਪਟਨ ਵੇਡ ਨੇ ਮਹਾਰਾਜਾ ਨੂੰ ਮਿਲਣੀ ਸਮੇਂ ਕਿਹਾ ਕਿ ਬੇਸ਼ਕ ਆਪ ਇਨ੍ਹਾਂ ਸਤਲੁਜ ਪਾਰ ਰਿਆਸਤਾਂ ਦੇ ਰਾਜਿਆਂ ਨੂੰ ਇਨ੍ਹਾਂ ਆਦਰ ਤੇ ਸਤਿਕਾਰ ਦਿੰਦੇ ਰਹਿੰਦੇ ਹੋ, ਪਰ ਆਪ ਉੱਪਰ ਆਈ ਮੁਸ਼ਕਲ ਸਮੇਂ ਇਹ ਅੰਗਰੇਜ਼ ਸਰਕਾਰ ਦੇ ਵਿਰੁੱਧ ਆਪਦੀ ਕੋਈ ਮਦਦ ਨਹੀਂ ਕਰਣਗੇ। ਅਜਿਹਾ ਮਹਾਰਾਜਾ ਜੋ ਆਪਣੀ ਪਰਜਾ ਨਾਲ ਜੁੜਿਆ ਹੋਇਆ ਸੀ, ਗੁਰੂ-ਘਰ ਤੋਂ ਵੀ ਕਦੇਂ ਬੇਮੁਖ ਨਹੀਂ ਸੀ ਹੋਇਆ ਅਤੇ ਆਪਣੀ ਹਰ ਕਾਮਯਾਬੀ ਦਾ ਸਿਹਰਾ ਆਪਣੀ ਪੰਥਕ ਸੋਚ ਕਾਰਨ ਪਰਮਾਤਮਾ ਉੱਪਰ ਹੀ ਰੱਖਦਾ ਸੀ। ਉਸ ਦੀ ਇਸੇ ਸੋਚ ਨੇ ਹਰ ਲੜਾਈ ਜਿੱਤ ਦੇ ਹੋਏ ਖਾਲਸੇ ਦੇ ਅਜਿੱਤ ਹੋਣ ਦੇ ਸਿਧਾਂਤ ਨੂੰ ਅਮਲੀ ਰੂਪ ਦਿੱਤਾ ਜੋ ਉਸ ਦੀ ਮੌਤ ਤੋਂ ਬਾਅਦ ਵੀ ਐਂਗਲੋ-ਸਿੱਖ ਲੜਾਈਆਂ ਤਕ ਕਾਇਮ ਰਿਹਾ ਸੀ। ਮੁਦਕੀ ਦੀ ਲੜਾਈ ਸਮੇਂ ਸਿਰਫ ੨੦੦੦ ਸਿੱਖ ਯੋਧਿਆਂ ਨੇ ੧੨੦੦੦ ਤੋਂ ਵੱਧ ਅੰਗਰੇਜ਼ਾਂ ਦੀ ਫੌਜ ਦੇ ਮੂੰਹ ਘੁੰਮਾ ਦਿੱਤੇ ਸਨ, ਜੋ ਕਨਿੰਘਮ, ਕਰਨਲ ਮਾਲੇਸਨ ਅਤੇ ਜਾਰਜ ਬਰੂਸ ਸਮੇਤ ਹੋਰ ਵੀ ਕਈ ਇਤਿਹਾਸਕਾਰਾਂ ਨੇ ਦਰਸਾਇਆ ਹੈ।



# ਮਾਂ ਦੇ ਦੁਲਾਰਿਆਂ 'ਚ ਧਰਮ ਦਾ ਪਿਆਰ

*-ਡਾ. ਮਨਜੀਤ ਕੌਰ**

ਮਾਂ ਦੀ ਗੋਦ ਹੀ ਉਸ ਦੇ ਦੁਲਾਰੇ ਦੀ ਪਹਿਲੀ ਪਾਠਸ਼ਾਲਾ ਹੁੰਦੀ ਹੈ। ਵਿੱਦਿਆ ਦਾਤਾ ਦੇ ਰੂਪ ਵਿਚ ਮਾਂ ਹੀ ਆਪਣੇ ਦੁਲਾਰੇ ਦੀ ਸ਼ਖ਼ਸੀਅਤ ਨੂੰ ਸੱਚ ਦੇ ਸਾਂਚੇ ਵਿਚ ਘੜ ਕੇ ਉਸ ਨੂੰ ਖ਼ੂਬਸੂਰਤ ਵਰਤਮਾਨ ਦੇ ਚਮਕਦੇ ਭਵਿੱਖ ਵੱਲ ਪੈਰ ਪੁੱਟਣ ਲਈ ਪ੍ਰੇਰਿਤ ਕਰਦੀ ਹੈ।

ਪਾਵਨ ਪਵਿੱਤਰ ਗੁਰਬਾਣੀ ਵਿਚ ਮਾਤਾ ਨੂੰ ਮਤਿ ਕਿਹਾ ਗਿਆ ਹੈ *ਮਤਿ ਮਾਤਾ ਸੰਤੋਖੁ ਪਿਤਾ* ਭਾਵ ਕਿ ਮਤਿ ਦਾਤੀ ਕੇਵਲ ਮਾਂ ਹੀ ਹੋ ਸਕਦੀ ਹੈ। *ਮਾਤਾ ਧਰਤਿ ਮਹਤੁ* ਜਿਸ ਤਰ੍ਹਾਂ ਧਰਤੀ ਰੂਪੀ ਮਾਤਾ ਮਨੁੱਖ ਨੂੰ ਬੇਅੰਤ ਨਿਆਮਤਾਂ ਦੇ ਕੇ ਨਹੀਂ ਥੱਕਦੀ ਇਸੇ ਤਰ੍ਹਾਂ ਜਨਮ ਦੇਣ ਵਾਲੀ ਮਾਂ ਤੋਂ ਵੀ ਸਭ ਕੁਝ ਪ੍ਰਾਪਤ ਕੀਤਾ ਜਾ ਸਕਦਾ ਹੈ।

ਪਰ ਮਾਂ ਹੋਣੀ ਚਾਹੀਦੀ ਹੈ:- ਬੀਬੀ ਭਾਨੀ ਜੀ ਵਰਗੀ, ਜਿਸ ਨੇ ਮਾਂ ਦੇ ਰੂਪ ਵਿਚ ਜੋ ਅਸੀਸ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਦਿੱਤੀ। ਗੁਰੂ ਸਾਹਿਬ ਨੇ ਇਸ ਅਸੀਸ ਨੂੰ ਬੜੇ ਪਿਆਰ, ਸਤਿਕਾਰ ਤੇ ਸ਼ਰਧਾ ਭਾਵਨਾ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਰ ਦਿੱਤਾ:

*ਪੂਤਾ ਮਾਤਾ ਕੀ ਆਸੀਸ॥*
*ਨਿਮਖ ਨ ਬਿਸਰਉ ਤੁਮ੍ ਕਉ ਹਰਿ ਹਰਿ ਸਦਾ ਭਜਹੁ ਜਗਦੀਸ॥ (ਪੰਨਾ ੪੯੬)*

ਭਗਤ ਸ਼ੇਖ ਫਰੀਦ ਜੀ ਜਦੋਂ ਬਾਲ-ਅਵਸਥਾ ਵਿਚ ਸਨ ਤਾਂ ਉਨ੍ਹਾਂ ਦੀ ਮਾਂ ਨੇ ਵੀ ਆਪਣੇ ਬੱਚੇ (ਭਗਤ ਸ਼ੇਖ ਫਰੀਦ ਜੀ) ਨੂੰ ਸਿੱਖਿਆ ਦਿੰਦੇ ਹੋਏ ਕਿਹਾ, ਬੇਟਾ ਤੂੰ ਅੱਲ੍ਹਾ-ਤਾਲਾ ਨੂੰ ਯਾਦ ਕਰਿਆ ਕਰ। ਬੱਚੇ ਨੇ ਸੁਭਾਵਿਕ ਤੌਰ 'ਤੇ ਪੁੱਛ ਲਿਆ, ਅੱਲਾ ਨੂੰ ਯਾਦ ਕਰਾਂਗਾ ਤਾਂ ਅੱਲਾ ਮੈਨੂੰ ਕੀ ਦੇਵੇਗਾ? ਮਾਂ ਨੇ ਕਿਹਾ, ਬੇਟਾ ਅੱਲਾ ਤੈਨੂੰ ਗੁੜ ਦੇਵੇਗਾ। ਮਾਤਾ ਨੇ ਗੁੜ ਸਰ੍ਹਾਣੇ ਥੱਲੇ ਰੱਖ ਕੇ ਆਪਣੇ ਛੋਟੇ ਜਿਹੇ ਬੱਚੇ ਨੂੰ ਖੁਦਾ ਦਾ ਨਾਮ ਜਪਣ 'ਤੇ ਲਗਾ ਦਿੱਤਾ ਤੇ ਫਿਰ ਨਾਮ ਜਪਦੇ-ਜਪਦੇ ਨਾਮ ਇਤਨਾ ਮਿੱਠਾ ਲੱਗਣ ਲੱਗ ਪਿਆ ਕਿ ਉਹ ਕਹਿ ਉਠੇ:

*ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਓ ਮਾਂਝਾ ਦੁਧੁ॥*
*ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ॥ (ਪੰਨਾ ੧੩੭੯)*

ਇਸਾਈ ਦਾਰਸ਼ਨਿਕ ਰਸਕਨ ਨੂੰ ਪੰਜ ਸਾਲ ਦੀ ਉਮਰ ਵਿਚ ਪੂਰੀ ਬਾਈਬਲ ਯਾਦ ਸੀ। ਇਕ ਵਾਰ ਉਸ ਤੋਂ ਕਿਸੇ ਨੇ ਪੁੱਛ ਲਿਆ ਕਿ ਤੇਰੀ ਰਗ-ਰਗ ਵਿਚ ਬਾਈਬਲ ਕਿਵੇਂ ਸਮਾ ਗਈ ਤਾਂ ਉਸ ਨੇ ਜਵਾਬ ਦਿੱਤਾ-

My Mother Canned Bible into my Skin

ਮੇਰੀ ਮਾਂ ਨੇ . . . ਬਾਈਬਲ ਮੇਰੀ ਖੱਲੜੀ ਵਿਚ ਪਾ ਦਿੱਤੀ ਹੈ।

ਪ੍ਰਿੰ. ਤੇਜਾ ਸਿੰਘ ਦਾ ਇਕ ਲੇਖ ਹੈ- 'ਘਰ ਦਾ ਪਿਆਰ' ਇਸ ਵਿਚ ਉਹ ਲਿਖਦੇ ਹਨ ਕਿ ਘਰ ਇੱਟਾਂ ਪੱਥਰਾਂ ਦੀ ਬਣੀ ਇਮਾਰਤ ਨਹੀਂ ਹੁੰਦੀ ਬਲਕਿ ਘਰ ਉਹ ਸਥਾਨ ਹੁੰਦਾ ਹੈ ਜਿੱਥੇ ਮਨੁੱਖ ਦੀਆਂ ਸੱਧਰਾਂ ਪਲਦੀਆਂ ਹਨ। ਜੇ ਉਹ ਸੱਧਰਾਂ ਗੁਰੂ ਦੀ ਮਤਿ ਅਨੁਸਾਰ ਪਲਦੀਆਂ

**੨/੧੦੪, ਜਵਾਹਰ ਨਗਰ, ਜੈਪੁਰ-੩੦੨੦੦੪। ਮੋ: +੯੧੯੯੨੯੨-੬੨੫੨੩*

ਹਨ ਤਾਂ ਉਹ ਘਰ ਗੁਰਮੁਖ ਦਾ ਘਰ, ਗੁਰਸਿੱਖਾਂ ਦਾ ਘਰ ਅਖਵਾਉਂਦਾ ਹੈ ਤੇ ਜੇਕਰ ਉਸ ਘਰ ਵਿਚ ਮਨਮਤਿ ਦਾ ਬੋਲਬਾਲਾ ਹੈ ਤਾਂ ਉਹ ਮਨਮੁਖਾਂ ਦਾ ਘਰ ਅਖਵਾਉਂਦਾ ਹੈ।

ਸਾਡੇ ਦਿਨ ਦੀ ਸ਼ੁਰੂਆਤ ਹੁੰਦੀ ਹੈ 'ਅੰਮ੍ਰਿਤ ਵੇਲੇ' ਤੋਂ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਹੁਕਮ ਹੈ:

*ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥* *(ਪੰਨਾ ੨)*

ਪੁਰਾਤਨ ਬੀਬੀਆਂ ਪਿਛਲੇ ਪਹਿਰ ਉਠ ਕੇ, ਇਸ਼ਨਾਨ ਕਰ ਕੇ ਨਾਮ ਜਪਦੀਆਂ ਸਨ। ਅੱਜ ਸਾਡੇ ਘਰਾਂ ਵਿਚ ਉਸ ਵੇਲੇ ਸੌਣ ਦਾ ਵਕਤ ਹੁੰਦਾ ਹੈ। ਰਾਤ ਦੇਰ ਤਕ ਟੀ.ਵੀ. ਦੇਖਣਾ, ਕੰਪਿਊਟਰ 'ਤੇ ਬੈਠਣਾ, ਦੇਰ ਰਾਤ ਦੀਆਂ ਪਾਰਟੀਆਂ 'ਤੇ ਜਾਣਾ, ਅੱਜਕਲ ਦੀ ਪੀੜ੍ਹੀ ਦਾ ਸ਼ੌਂਕ ਬਣ ਗਿਆ ਹੈ। ਪਰ ਸਾਨੂੰ ਮਾਂਵਾਂ ਨੂੰ ਇਹ ਚਿੰਤਾ ਤਾਂ ਜ਼ਰੂਰ ਪਰੇਸ਼ਾਨ ਕਰਦੀ ਹੈ ਕਿ ਬੱਚਿਆਂ ਦੀ ਪੜ੍ਹਾਈ, ਸਿਹਤ ਤੇ (ਉਨ੍ਹਾਂ ਦਾ ਭਵਿੱਖ) ਖ਼ਰਾਬ ਹੋ ਰਿਹਾ ਹੈ ਲੇਕਿਨ ਇਸ ਗੱਲ ਦੀ ਚਿੰਤਾ ਬਿਲਕੁਲ ਵੀ ਨਹੀਂ ਹੈ ਕਿ ਉਨ੍ਹਾਂ ਦੀ ਜ਼ਿੰਦਗੀ 'ਚੋਂ 'ਅੰਮ੍ਰਿਤ ਵੇਲਾ' ਨਿਕਲ ਗਿਆ ਹੈ, ਧਰਮ ਕਰਮ ਤੇ ਗੁਰੂ ਦੀ ਮਤਿ ਨਿਕਲ ਗਈ ਹੈ। ਅੱਜ ਮਾਂਵਾਂ ਨੂੰ ਆਪਣੇ ਘਰਾਂ ਵਿਚ ਪਹਿਰੇਦਾਰ ਬਣ ਕੇ ਗੁਰਸਿੱਖੀ ਸਿਧਾਂਤ ਨੂੰ ਸੰਭਾਲਣ ਦੀ ਲੋੜ ਹੈ।

ਨੌਜਵਾਨੀ ਦੀ ਉਮਰ ਵਿਚ ਪ੍ਰਵੇਸ਼ ਕਰਨ ਵਾਲੇ ਅੱਜ ਦੇ ਬਹੁਤ ਸਾਰੇ ਬੱਚੇ ਧਰਮ ਤੋਂ ਬਾਗੀ ਹੋ ਰਹੇ ਹਨ, ਗੁਰਸਿੱਖੀ ਛੱਡ ਕੇ ਪਤਿਤਪੁਣੇ ਦੇ ਕਾਲੇ ਦੌਰ ਵਿਚ ਪ੍ਰਵੇਸ਼ ਕਰ ਚੁੱਕੇ ਹਨ, ਨਸ਼ਿਆਂ ਦੇ ਆਦੀ ਹੋ ਰਹੇ ਹਨ। ਉਮਰ ਦੇ ਇਸ ਨਾਜ਼ੁਕ ਪੜਾਅ 'ਚੋਂ ਵਾਪਸ ਅਪਣੇ ਬੱਚੇ-ਬੱਚੀਆਂ ਨੂੰ ਮੋੜਨ ਦੀ ਕੀ ਕੋਈ ਮਾਂ ਹਿੰਮਤ ਰੱਖਦੀ ਹੈ? ਵਰਤਮਾਨ ਦੀ ਸਭ ਤੋਂ ਵੱਡੀ ਚਿੰਤਾਜਨਕ ਸਮੱਸਿਆ ਹੈ।

ਸਾਡੇ ਅੰਦਰ ਉਹ ਹਿੰਮਤ ਤੇ ਜਜ਼ਬਾ ਨਹੀਂ ਜੋ ਪੁਰਾਤਨ ਬੀਬੀਆਂ ਵਿਚ ਸੀ। ਮੰਨੂ ਦੀਆਂ ਜੇਲ੍ਹਾਂ ਵਿਚ ਸਵਾ-ਸਵਾ ਮਣ ਦੇ ਪੀਸਣ ਪੀਸਣੇ, ਭੁੱਖੇ-ਪਿਆਸੇ ਤਸੀਹੇ ਸਹਿਣੇ, ਆਪਣੇ ਜ਼ਿਗਰ ਦੇ ਟੁੱਕੜਿਆਂ ਦੇ ਟੁੱਕੜੇ-ਟੁੱਕੜੇ ਕਰਵਾ ਕੇ ਗਲਾਂ ਵਿਚ ਹਾਰ ਪੁਆ ਲੈਣੇ, ਪਰ ਸਿੱਖੀ ਸਿਦਕ ਨਾ ਹਾਰਨਾ ਬਲਕਿ ਸੰਧਿਆ ਵੇਲੇ ਅਰਦਾਸ ਕਰਨੀਂ ਕਿ ਹੇ ਸੱਚੇ ਪਾਤਸ਼ਾਹ! ਦਿਨ ਸੁੱਖਾਂ ਦਾ ਬਤੀਤ ਹੋਇਆ ਹੈ, ਤੇਰਾ ਸ਼ੁਕਰ ਹੈ ਤੇ ਸਰਬੱਤ ਦਾ ਬਲਾ ਮੰਗਣਾ।

ਅੱਜ ਮਾਂਵਾਂ ਨੂੰ ਲੋੜ ਹੈ, ਇਤਿਹਾਸ ਦੀ ਉਸ ਘਟਨਾ ਨੂੰ ਯਾਦ ਕਰਨ ਦੀ ਜਦ ਮਹਾਰਾਣੀ ਜਿੰਦਾਂ ਤੋਂ ਉਸ ਦੇ ਪੁੱਤਰ ਕੰਵਰ ਦਲੀਪ ਸਿੰਘ ਦਾ ਸਾਢੇ ਤੇਰ੍ਹਾਂ ਸਾਲਾਂ ਬਾਅਦ ਕਲਕੱਤੇ ਦੀ ਧਰਤੀ 'ਤੇ ਮਿਲਾਪ ਹੋਇਆ। ਇਤਨੇ ਲੰਮੇ ਅਰਸੇ ਬਾਅਦ ਦੁਲਾਰੇ ਪੁੱਤਰ ਨੇ ਆਪਣੀ ਮਾਂ ਦੇ ਕਦਮਾਂ ਤੇ ਹੱਥ ਰੱਖੇ, ਪੁੱਤਰ ਦੇ ਵਿਯੋਗ ਵਿਚ ਰੋ ਰੋ ਕੇ ਅੰਨ੍ਹੀ ਹੋਈ ਮਾਂ ਦੇ ਨੇਤਰਾਂ 'ਚੋਂ ਮਮਤਾ ਦੀ ਜਲਧਾਰਾ ਵਹਿ ਤੁਰੀ।

ਅਨੋਖਾ ਵੈਰਾਗ, ਅਨੋਖੀ ਖੁਸ਼ੀ, ਅਨੋਖਾ ਦੁੱਖ, ਮਾਂ ਨੇ ਜੋ ਸੁਣਿਆ ਸੀ ਸੱਚ ਸੀ। ਰੇਸ਼ਮ ਦੀਆਂ ਤਾਰਾਂ ਵਰਗੇ, ਮੱਖਣਾਂ ਨਾਲ ਪਾਲੇ ਕੇਸ ਮਾਂ ਦੇ ਹੱਥਾਂ ਨੂੰ ਦਲੀਪ ਸਿੰਘ ਦੇ ਸਿਰ 'ਤੇ ਨਾ ਲੱਭੇ। ਮਹਾਰਾਣੀ ਦੀ ਆਤਮਾ ਕੁਰਲਾਅ ਉੱਠੀ, ਕਹਿਣ ਲੱਗੀ- ਪੁੱਤਰਾ! ਮੇਰਾ ਰਾਜ ਭਾਗ ਲੁੱਟਿਆ ਗਿਆ, ਮੈ ਸਹਿ ਲਿਆ, ਮੇਰਾ ਸੁਹਾਗ ਲੁੱਟਿਆ ਗਿਆ, ਮੈ ਸਹਿ ਲਿਆ, ਮੈਂ ਘਰੋਂ ਬੇਘਰ ਹੋ ਗਈ, ਮੈ ਸਹਿ ਲਿਆ, ਮਹਾਰਾਣੀ ਵਾਲੀ ਆਣ-ਬਾਣ ਬਰਬਾਦ ਹੋ ਗਈ, ਮੈਂ ਸਹਿ

ਲਿਆ, ਪਰ ਅਫ਼ਸੋਸ– ਮੇਰੇ ਖ਼ਾਨਦਾਨ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਬੱਚਿਆਂ ਦੇ ਖ਼ੂਨ ਦੀ ਵਗਦੀ ਧਾਰਾ ਵੀ ਸੁੱਕ ਗਈ, ਮੈਂ ਨਹੀਂ ਸਹਿ ਸਕਦੀ, ਮਹਾਰਾਣੀ ਭੁੱਬਾਂ ਮਾਰ ਕੇ ਰੋਣ ਲੱਗੀ। ਕਿਤਨਾ ਚਿਰ ਮਾਂ-ਪੁੱਤਰ ਹਉਕੇ ਭਰਦੇ ਰਹੇ। ਦਲੀਪ ਸਿੰਘ ਉੱਠਿਆ, ਮਾਂ ਤੇਰੇ ਚਰਨਾਂ ਦੀ ਸਹੁੰ, ਤੇਰਾ ਰਾਜ ਭਾਗ ਮੈਂ ਵਾਪਸ ਨਹੀਂ ਲਿਆ ਸਕਦਾ ਲੇਕਿਨ ਅੱਜ ਤੋਂ ਬਾਅਦ ਮੈਂ ਇਸ ਧਰਤੀ 'ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਿੱਖ ਬਣ ਕੇ ਜੀਵਾਂਗਾ।

ਕਿਤਨਾ ਹੈਰਾਨਗੀ ਭਰਿਆ ਸੱਚ ਹੈ ਕਿ ਇਕ ਸਿੱਖ ਮਾਂ ਦੇ ਰੋਮ-ਰੋਮ ਵਿਚ ਰਚੀ ਤੇ ਵੱਸੀ ਸਿੱਖੀ ਨੇ ਮਜ਼ਬੂਰੀ ਵਿਚ ਪਤਿਤ ਹੋਏ ਪੁੱਤਰ ਨੂੰ ਧਰਮ ਦੀ ਮੁੱਖ ਧਾਰਾ ਨਾਲ ਜੋੜ ਦਿੱਤਾ।

ਜਿਨ੍ਹਾਂ ਕੋਲ ਆਪਣੇ ਪੁਰਖਿਆਂ ਦੀ ਐਸੀ ਅਮੀਰ ਵਿਰਾਸਤ ਹੁੰਦੀ ਹੈ, ਉਹ ਕਦੇ ਵੀ, ਕੁਝ ਵੀ ਕਰ ਗੁਜ਼ਰਨ ਦੇ ਯੋਗ ਹੁੰਦੇ ਹਨ। ਜੇ ਫਲ, ਫੁੱਲ ਕੁਮਲਾ ਰਹੇ ਹਨ ਤਾਂ ਪਾਣੀ ਜੜ੍ਹਾਂ ਨੂੰ ਦੇਣ ਦੀ ਲੋੜ ਹੁੰਦੀ ਹੈ, ਜੇ ਬੱਚੇ ਪਤਿਤ ਹੋ ਰਹੇ ਹਨ ਤਾਂ ਜ਼ਰੂਰਤ ਹੈ ਮਾਵਾਂ ਨੂੰ ਸੰਤੁਲਨ ਦੀ। ਬੱਚਾ ਗਲਤ ਹੋਵੇ ਤਾਂ ਉਲ੍ਹਾਮਾ ਵੀ ਪਹਿਲਾਂ ਮਾਂ ਨੂੰ ਹੀ ਜਾਂਦਾ ਹੈ।

ਅੱਜ ਜੇਕਰ ਅਸੀਂ ਸਾਹਿਬਜ਼ਾਦਿਆਂ ਦੀ ਸ਼ਹਾਦਤਾਂ, ਭਾਈ ਮਨੀ ਸਿੰਘ, ਭਾਈ ਸੁਬੇਗ ਸਿੰਘ ਸ਼ਾਹਬਾਜ਼ ਸਿੰਘ, ਭਾਈ ਤਾਰੂ ਸਿੰਘ, ਬਾਬਾ ਬੰਦਾ ਸਿੰਘ ਬਹਾਦਰ ਵਰਗੇ ਸੂਰਮਿਆਂ ਦੀਆਂ ਕੁਰਬਾਨੀਆਂ ਆਪਣੇ ਬੱਚਿਆਂ ਤਕ ਨਹੀਂ ਪਹੁੰਚਾ ਸਕੇ ਤਾਂ ਕਸੂਰ ਸਾਡਾ ਹੀ ਹੈ। ਅਸੀਂ ਆਪ ਹੀ ਆਪਣੇ ਵਿਰਸੇ ਤੋਂ ਅਣਜਾਨ ਹਾਂ। ਛੋਟੇ ਸਾਹਿਬਜ਼ਾਦਿਆਂ ਦੀਆਂ ਸ਼ਹਾਦਤਾਂ ਪੜ੍ਹੀਏ, ਤਾਂ ਪਤਾ ਲੱਗੇ ਕਿ ਕਹਿਰ ਦੀ ਸਰਦੀ ਤੋਂ ਠੰਡੇ ਬੁਰਜ ਵਿਚ ਬੈਠ ਕੇ ਬਿਰਧ ਦਾਦੀ ਮਾਂ ਨੇ ਬੁੱਕਲ ਦੀ ਨਿੱਘ ਵਿਚ ਲੈ ਕੇ ਛੋਟੇ-ਛੋਟੇ ਲਾਲਾਂ ਨੂੰ ਜੋ ਸਿੱਖਿਆ ਦਿੱਤੀ ਉਸ ਸਦਕਾ ਹੀ ਉਹ ਨਿਕੀਆਂ ਜਿੰਦਾਂ ਵੱਡੇ ਸਾਕੇ ਕਰ ਕੇ ਸਿੱਖ ਇਤਿਹਾਸ ਵਿਚ ਹਮੇਸ਼ਾਂ ਲਈ ਅਮਰ ਹੋ ਗਈਆਂ।

*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ* ਦੀ ਕ੍ਰਾਂਤੀਕਾਰੀ ਅਵਾਜ਼ ਨੇ ਬੇਬੇ ਨਾਨਕੀ, ਮਾਤਾ ਤ੍ਰਿਪਤਾ ਜੀ, ਮਾਤਾ ਸੁਲੱਖਣੀ ਜੀ, ਮਾਤਾ ਖੀਵੀ ਜੀ, ਬੀਬੀ ਅਮਰੋ ਜੀ, ਬੀਬੀ ਵੀਰੋ ਜੀ, ਬੀਬੀ ਭਾਨੀ ਜੀ, ਮਾਤਾ ਗੰਗਾ ਜੀ, ਮਾਤਾ ਨਾਨਕੀ ਜੀ, ਮਾਤਾ ਗੁਜਰੀ ਜੀ, ਮਾਤਾ ਸਾਹਿਬ ਕੌਰ ਜੀ ਤੇ ਮਾਈ ਭਾਗੋ ਜੀ ਆਦਿਕ ਅਨੇਕਾਂ ਬਹਾਦਰ ਇਸਤਰੀਆਂ ਨੂੰ ਜਨਮ ਦਿੱਤਾ, ਜਿਨ੍ਹਾਂ ਦੇ ਤਪ, ਤਿਆਗ ਸੇਵਾ, ਸਿਮਰਨ, ਸਮਰਪਣ ਤੇ ਕੁਰਬਾਨੀਆਂ ਨਾਲ ਸਿੱਖ ਇਤਿਹਾਸ ਭਰਿਆ ਪਿਆ ਹੈ।

ਆਓ! ਅਸੀਂ ਮਾਂਵਾਂ ਆਪਣੇ ਇਤਿਹਾਸ ਤੋਂ ਪ੍ਰੇਰਣਾ ਲੈ ਕੇ ਆਪਣੇ ਯਤਨਾਂ ਨੂੰ ਜਾਰੀ ਰੱਖੀਏ। ਜੇ ਅਸੀਂ ਆਪਣੇ ਧਰਮ 'ਤੇ ਸੱਭਿਆਚਾਰ ਤੇ ਸਿੱਖੀ ਸਿਧਾਂਤਾਂ ਨਾਲ ਪਿਆਰ ਕਰਾਂਗੇ ਤਾਂ ਅੱਜ ਦੀ ਪੀੜ੍ਹੀ ਨੂੰ ਮੌਜੂਦਾ ਸੰਕਟ 'ਚੋਂ ਕੱਢ ਕੇ ਚੜ੍ਹਦੀ ਕਲਾ ਵੱਲ ਲੈ ਜਾਣ ਦੇ ਸਮਰਥ ਹੋਵਾਂਗੇ।



# ਗੁਰਮਤਿ ਵਿਚ ਇਸਤਰੀ ਦਾ ਸਤਿਕਾਰ

*-ਬੀਬੀ ਪ੍ਰਕਾਸ਼ ਕੌਰ**

ਆਦਿ ਕਾਲ ਤੋਂ ਇਸਤਰੀ ਨੂੰ ਘਿਰਣਾ ਦੀ ਦ੍ਰਿਸ਼ਟੀ ਨਾਲ ਵੇਖਿਆ ਜਾਂਦਾ ਸੀ। ਮਰਦ ਪ੍ਰਧਾਨ ਸਮਾਜ ਹੋਣ ਕਰਕੇ ਸਾਰੀਆਂ ਆਰਥਿਕ, ਸਮਾਜਿਕ ਅਤੇ ਰਾਜਸੀ ਸ਼ਕਤੀਆਂ ਮਰਦ ਦੇ ਕੋਲ ਸਨ। ਇਸਤਰੀ ਨੂੰ ਮਰਦ ਨੇ ਕੇਵਲ ਆਪਣੇ ਅਧੀਨ ਐਸ਼-ਪ੍ਰਸਤੀ ਤੇ ਘਰੇਲੂ ਕੰਮ-ਕਾਜ ਲਈ ਰੱਖਿਆ ਹੋਇਆ ਸੀ। ਇਸਤਰੀ ਦੇ ਮਨ ਦੀ ਪੀੜਾ, ਮਨ ਦੀ ਰੀਝ, ਸਧਰ ਤੇ ਸੁਤੰਤਰਤਾ ਵੱਲ ਬਿਲਕੁਲ ਧਿਆਨ ਨਹੀਂ ਦਿੱਤਾ ਜਾਂਦਾ ਸੀ। ਇਸਤਰੀ ਦੀ ਸਥਿਤੀ ਪੀੜ੍ਹੀਓਂ ਦਰ ਪੀੜ੍ਹੀ ਵਿਗੜਦੀ ਜਾ ਰਹੀ ਸੀ। ਇਸਤਰੀ ਦੇ ਉੱਚੇ-ਸੁੱਚੇ ਗੁਣ, ਸੰਜਮ, ਸਹਿਣਸ਼ੀਲਤਾ, ਨਿਮਰਤਾ, ਸੇਵਾ ਭਾਵ, ਪਿਆਰ, ਤਿਆਗ, ਸਬਰ ਸੰਤੋਖ ਤੇ ਸਖਤ ਮਿਹਨਤ ਆਦਿ ਸ੍ਰੇਸ਼ਟ ਗੁਣਾਂ ਵਲ ਕਿਸੇ ਨੇ ਵੀ ਗੌਰ ਨਹੀਂ ਕੀਤਾ। ਸੰਖੇਪ ਵਿਚ ਕਿਹਾ ਜਾ ਸਕਦਾ ਹੈ ਕਿ ਆਦਿ ਕਾਲ ਤੋਂ ਹੀ ਇਸਤਰੀ ਨੂੰ ਮਰਦ ਦੇ ਤਸੀਹੇ ਸਹਿਣੇ ਪਏ ਅਤੇ ਉਸ ਦੀ ਅਵਾਜ਼ ਨੂੰ ਦੱਬੀ ਰੱਖਿਆ।

ਜਦੋਂ ਵੀ ਧਰਤੀ 'ਤੇ ਅਜਿਹੇ ਕਹਿਰ ਵਾਪਰ ਰਹੇ ਸਨ, ਅਕਾਲ ਪੁਰਖ ਨੇ ਅਜਿਹੇ ਚਰਮ-ਸੀਮਾ 'ਤੇ ਪਹੁੰਚ ਚੁੱਕੇ ਅੱਤਿਆਚਾਰ ਨੂੰ ਠੱਲ ਪਾਉਣ ਲਈ ਅਤੇ ਮਨੁੱਖ ਨੂੰ ਸਹੀ ਮਾਰਗ 'ਤੇ ਚੱਲਣ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪ੍ਰਕਾਸ਼ ਧਾਰਿਆ। ਇੱਕਲੀ ਇਸਤਰੀ ਜਾਤੀ ਲਈ ਹੀ ਨਹੀਂ ਸਗੋਂ ਜਿਸ ਮਨੁੱਖੀ ਵਰਗ ਉੱਤੇ ਜ਼ੁਲਮ, ਜ਼ਬਰ ਤੇ ਧੱਕਾ ਹੋ ਰਿਹਾ ਸੀ, ਉਸ ਦੀ ਬਾਂਹ ਫੜੀ। ਧਰਮੀ ਆਗੂਆਂ ਨਾਥਾਂ ਜੋਗੀਆਂ, ਮੁੱਲਾਂ ਮੁਲਾਣਿਆਂ, ਕਾਜ਼ੀਆਂ, ਪੰਡਤਾਂ ਤੇ ਮੁਲਾਣਿਆਂ, ਰਾਜਿਆਂ ਨੂੰ ਤੇ ਧਾਰਮਿਕ ਰਾਜਸੀ ਆਗੂਆਂ ਨੂੰ ਵੀ ਬੁਰਾ ਕਿਹਾ ਤੇ ਨਿੰਦਾ ਕੀਤੀ। ਉਨ੍ਹਾਂ ਸਭ ਨੂੰ ਇਨਸਾਨੀਅਤ ਦਾ ਰਸਤਾ ਦਿਖਾਇਆ। ਸ੍ਰੀ ਗੁਰੂ ਨਾਨਕ ਦੇਵ ਜੀ ਵਿਸ਼ਵ ਦੇ ਪਹਿਲੇ ਕ੍ਰਾਂਤੀਕਾਰੀ ਸਮਾਜ ਸੁਧਾਰਕ ਹਨ ਜਿਨ੍ਹਾਂ ਨੇ ਉਚੀ ਬੁਲੰਦ ਅਵਾਜ਼ ਨਗਾਰੇ ਦੀ ਚੋਟ ਵਾਂਗ, ਖੁਲ੍ਹ ਕੇ ਹੋਕਾ ਦਿੱਤਾ। ਗੁਰੂ ਸਾਹਿਬ ਜੀ ਨੇ ਨਿਰਭੈਤਾ ਨਾਲ ਸਮਕਾਲੀ ਰਾਜਿਆਂ, ਧਾਰਮਿਕ ਕੱਟੜ ਪੰਥੀਆਂ ਨੂੰ ਕਿਹਾ ਕਿ ਉਹ ਇਸਤਰੀ ਦਾ ਸਨਮਾਨ ਕਰਨ। ਰਾਜਿਆਂ ਦੇ ਮੂੰਹ 'ਤੇ ਕਰਾਰੀ ਚੋਟ ਮਾਰਦਿਆਂ ਗੁਰੂ ਜੀ ਨੇ ਕਿਹਾ ਕਿ ਤੁਸੀਂ ਆਪਣੀ ਜਨਮ ਦਾਤੀ ਨੂੰ ਕਿਉਂ ਮੰਦਾ ਆਖਦੇ ਹੋ? ਤੇ ਉਸ ਨੂੰ ਕਿਉਂ ਮਾੜਾ ਕਹਿੰਦੇ ਹੋ? ਗੁਰੂ ਸਾਹਿਬ ਜੀ ਨੇ ਅੰਨ੍ਹੇ ਧਾਰਮਿਕ ਆਗੂਆਂ ਦੀਆਂ ਅੱਖਾਂ ਖੋਲਦੇ ਹੋਏ ਕਿਹਾ ਕਿ ਇਸਤਰੀ ਤੋਂ ਸਭ ਮਨੁੱਖ ਜਨਮ ਲੈਂਦੇ ਹਨ ਇਸਤਰੀ ਨਾਲ ਮੰਗਣੀ ਤੇ ਵਿਆਹ ਹੁੰਦੇ ਹਨ। ਜੇ ਇਸਤਰੀ ਮਰ ਜਾਵੇ ਤਾਂ ਦੂਸਰੀ ਇਸਤਰੀ ਭਾਲਦੇ ਹੋ? ਕਿਉਂਕਿ ਇਸਤਰੀ ਬਿਨਾ ਕੋਈ ਵੀ ਧਾਰਮਿਕ, ਸਮਾਜਿਕ ਤੇ ਭਾਈਚਾਰਕ ਕੰਮ ਚੱਲਦਾ ਹੀ ਨਹੀਂ। ਜਿਸ ਇਸਤਰੀ ਤੋਂ ਬਿਨਾ ਮਨੁੱਖ ਦੀ ਹੋਂਦ ਹੀ ਨਹੀਂ ਅਤੇ ਇਸ ਦੇ ਬਿਨਾ

*੮੯, ਟੈਗੋਰ ਨਗਰ, ਪਿੱਛੇ ਟੀ. ਵੀ. ਸੈਂਟਰ, ਜਲੰਧਰ-੧੪੪੦੦੨। ਮੋ: +੯੧੯੮੮੮੧-੮੯੦੮੯

ਰਹਿ ਹੀ ਨਹੀਂ ਸਕਦਾ, ਉਸ ਨੂੰ ਮਾਰਨਾ, ਉਸ ਉੱਤੇ ਜ਼ੁਲਮ ਅੱਤਿਆਚਾਰ ਕਰਕੇ ਤੇ ਉਸ ਨੂੰ ਗ਼ੁਲਾਮ ਬਣਾ ਕੇ ਰੱਖਣਾ। ਇਹ ਘੋਰ ਅਨਿਆਂ ਹੈ। ਇਸਤਰੀ ਵੀ ਉਨ੍ਹੀ ਹੀ ਸੁਤੰਤਰਤਾ ਅਤੇ ਬਰਾਬਰਤਾ ਦੀ ਹੱਕਦਾਰ ਹੈ, ਜਿਨ੍ਹਾਂ ਕਿ ਮਰਦ ਇਸ ਦੇ ਪ੍ਰਮਾਣ ਵਜੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਪਾਵਨ ਬਚਨ ਅੰਕਿਤ ਹਨ:

*ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ॥*
*ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ॥*
*ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ॥*
*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥* *(ਪੰਨਾ ੪੭੩)*

ਏਸੇ ਤਰ੍ਹਾਂ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸੰਗਤ ਵਿਚ ਮਾਤਾ ਖੀਵੀ ਜੀ ਨੂੰ ਜੋ ਮਾਣ ਸਤਿਕਾਰ ਮਿਲਿਆ, ਉਹ ਆਪਣੀ ਮਿਸਾਲ ਆਪ ਹੀ ਹੈ। ਸਮੁੱਚੇ ਲੰਗਰ ਦੀ ਸੇਵਾ, ਆਈ-ਗਈ ਸਾਧ ਸੰਗਤ ਦੀ ਸੇਵਾ, ਨਿਮਰਤਾ, ਸ਼ਾਂਤੀ, ਧੀਰਜ, ਸਹਿਣਸ਼ੀਲਤਾ ਤੇ ਪਰਉਪਕਾਰ ਦੀ ਮੂਰਤ ਸਨ ਮਾਤਾ ਖੀਵੀ ਜੀ। ਨਾਮ ਰੰਗ ਵਿਚ ਰੰਗੇ ਹੋਏ ਰੱਬੀ ਮੂਰਤ ਸਨ। ਆਪ ਪਹਿਲੀ ਸਿੱਖ ਇਸਤਰੀ ਸਨ ਜਿਨ੍ਹਾਂ ਦੀ ਪ੍ਰਸੰਸਾ ਭਾਈ ਸਤਾ ਜੀ ਤੇ ਭਾਈ ਬਲਵੰਡ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੀਤੀ ਹੈ:

*ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ॥*
*ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ॥* *(ਪੰਨਾ ੯੬੭)*

ਸ੍ਰੀ ਗੁਰੂ ਅਮਰਦਾਸ ਜੀ ਨੇ ਗੁਰਮਤਿ ਪ੍ਰਚਾਰ ਲਈ ੨੨ ਮੰਜੀਆਂ (ਪ੍ਰਚਾਰਕਾਂ) ਵਿੱਚੋਂ ਦੋ ਮੰਜੀਆਂ ਇਸਤਰੀਆਂ ਨੂੰ ਦੇ ਕੇ ਮਰਦ ਦੇ ਬਰਾਬਰ ਦਾ ਮਾਣ-ਸਤਿਕਾਰ ਬਖ਼ਸ਼ਿਆ। ਗੁਰੂ ਸਾਹਿਬ ਜੀ ਨੇ ਇਸਤਰੀ ਨੂੰ ਘੁੰਡ ਕੱਢਣ ਦੇ ਰਿਵਾਜ ਦਾ ਖਾਤਮਾ ਕਰਨ ਦਾ ਵੀ ਉਪਦੇਸ਼ ਦਿੱਤਾ। ਫਿਰ ਵਿਧਵਾ ਵਿਆਹ ਨੂੰ ਵੀ ਉਤਸ਼ਾਹਿਤ ਕੀਤਾ ਅਤੇ ਸਤੀ ਦੀ ਰਸਮ ਦੀ ਜ਼ੋਰਦਾਰ ਸ਼ਬਦਾਂ ਵਿਚ ਨਿਖੇਧੀ ਕੀਤੀ ਤੇ ਬਚਨ ਕਹੇ:

*ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨ੍ਹਿ॥*
*ਨਾਨਕ ਸਤੀਆ ਜਾਣੀਅਨ੍ਹਿ ਜਿ ਬਿਰਹੇ ਚੋਟ ਮਰੰਨ੍ਹਿ॥* *(ਪੰਨਾ ੭੮੭)*

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪਰਵਾਰ ਵਿਚ ਇਸਤਰੀ ਦਾ ਦਰਜਾ ਸ੍ਰੇਸ਼ਟ ਦਰਸਾਇਆ ਤੇ ਫੁਰਮਾਇਆ:

*ਸਭ ਪਰਵਾਰੈ ਮਾਹਿ ਸਰੇਸਟ॥* *(ਪੰਨਾ ੩੭੧)*

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਵੀ ਪੀਰ ਸ਼ਾਹ ਦੋਲਾ ਨੇ ਪ੍ਰਸ਼ਨ ਕੀਤਾ ਸੀ ਕਿ ਔਰਤ ਕਿਆ ਤੇ ਫਕੀਰੀ ਕਿਆ? ਗੁਰੂ ਸਾਹਿਬ ਜੀ ਨੇ ਔਰਤ ਨੂੰ ਈਮਾਨ ਕਹਿ ਕੇ ਉਸ ਦੇ ਮਨ ਅੰਦਰ ਇਸਤਰੀ ਬਾਰੇ ਪਏ ਭੁਲੇਖੇ ਨੂੰ ਦੂਰ ਕੀਤਾ। ਉਨ੍ਹਾਂ ਹਰ ਮਾਂ ਕੋਲ ਇਕ ਬੇਟੀ ਦੀ ਲੋੜ ਨੂੰ ਜ਼ਰੂਰੀ ਦਰਸਾਇਆ:

*ਸੀਲਵੰਤ ਕੰਨਿਆ ਇਕ ਹੋਵੇ॥ ਨਹੀ ਤਾ ਮਾਤਾ ਗ੍ਰਿਹਸਤ ਵਿਗੋਵੈ॥*
*(ਗੁਰ ਬਿਲਾਸ ਪਾਤਸ਼ਾਹੀ ਛੇਵੀਂ, ਬਚਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ)*

ਜਦੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਕਹਿਲੂਰ ਦੇ ਰਾਜੇ ਪਾਸੋਂ ਨਵਾਂ ਨਗਰ

ਵਸਾਉਣ ਲਈ ਜੋ ਜ਼ਮੀਨ ਖਰੀਦੀ ਸੀ, ਉਸ ਦਾ ਨਾਂਅ 'ਚੱਕ ਨਾਨਕੀ' ਰੱਖਿਆ, ਜੋ ਉਨ੍ਹਾਂ ਦੇ ਆਪਣੇ ਮਾਤਾ ਜੀ ਪ੍ਰਤੀ ਪਿਆਰ ਤੇ ਮਾਣ-ਸਤਿਕਾਰ ਦੀ ਭਾਵਨਾ ਨੂੰ ਪ੍ਰਗਟ ਕਰਦਾ ਹੈ। ਉਨ੍ਹਾਂ ਦੇ ਮਹਿਲ ਮਾਤਾ ਗੁਜਰੀ ਜੀ ਨੇ ਵੀ ਗੁਰੂ-ਪਤੀ ਨੂੰ ਦਿੱਲੀ ਵਿਖੇ ਸ਼ਹੀਦੀ ਦੇਣ ਲਈ ਖੁਦ ਤੋਰਿਆ ਅਤੇ ਪਿੱਛੋਂ ਪੁੱਤਰ ਦਸਵੇਂ ਪਾਤਸ਼ਾਹ ਦੀ ਜ਼ਿੰਮੇਵਾਰੀ ਨੂੰ ਨਿਭਾਇਆ ਤੇ ਆਪਣੇ ਪੋਤਿਆਂ ਵਿਚ ਸਿੱਖੀ ਸਿਦਕ ਦਾ ਜਜ਼ਬਾ ਭਰਨ ਲਈ ਇਕ ਵੱਡੀ ਭੂਮਿਕਾ ਨਿਭਾਈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ੧੬੯੯ ਈ. ਖਾਲਸਾ ਪੰਥ ਦੀ ਸਿਰਜਣਾ ਕੀਤੀ ਤਾਂ ਇਸਤਰੀ ਨੂੰ ਵੀ ਅੰਮ੍ਰਿਤ ਦੀ ਦਾਤ ਤੋਂ ਲਾਂਭੇ ਨਹੀਂ ਰੱਖਿਆ ਅਤੇ ਉਨ੍ਹਾਂ ਨੂੰ ਖੰਡੇ-ਬਾਟੇ ਦੀ ਪਾਹੁਲ ਦੇ ਕੇ ਸਿੰਘਣੀਆਂ ਭਾਵ ਸ਼ੇਰਨੀਆਂ ਬਣਾ ਦਿੱਤਾ।

ਗੁਰੂ-ਕਾਲ ਵਿਚ ਹੋਏ ਗੁਰਮਤਿ ਦੇ ਮਹਾਨ ਲਿਖਾਰੀ ਭਾਈ ਗੁਰਦਾਸ ਜੀ ਦੁਆਰਾ ਗੁਰਮਤਿ ਦਾ ਸੰਦੇਸ਼ ਇਸਤਰੀ ਦੇ ਸਨਮਾਨ ਦੀ ਅਤਿ ਉੱਤਮ ਉਦਾਹਰਨ ਹੈ:

*-ਦੇਖਿ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ॥ (ਵਾਰ ੨੯:੧੧)*

*-ਏਕਾ ਨਾਰੀ ਜਤੀ ਹੋਇ, ਪਰ ਨਾਰੀ ਧੀ ਭੈਣ ਵਖਾਣੈ॥ (ਵਾਰ ੬:੮)*

ਭਗਤ ਸਾਹਿਬਾਨ ਅਤੇ ਹੋਰਨਾਂ ਗੁਰਮੁਖਾਂ ਨੇ ਵੀ ਇਸਤਰੀਆਂ ਪ੍ਰਤੀ ਸਨਮਾਨ ਅਤੇ ਮਰਦ ਦੇ ਬਰਾਬਰ ਅਧਿਕਾਰ ਦੇਣ ਦਾ ਅਹਿਦ ਕੀਤਾ। ਸਿੱਖ ਧਰਮ ਵਿਚ ਇਸਤਰੀ ਦੇ ਸਨਮਾਨ ਤੇ ਸਤਿਕਾਰ ਦੀ ਹੀ ਗੱਲ ਨਹੀਂ ਕੀਤੀ, ਸਗੋਂ ਮਰਦਾਂ ਨੂੰ ਵੀ ਇਹ ਸਿੱਖਿਆ ਦਿੱਤੀ ਕਿ ਉਹ ਪਰਾਈ ਇਸਤਰੀ ਨੂੰ ਆਪਣੀ ਧੀ, ਭੈਣ ਤੇ ਮਾਂ ਦੇ ਤੁਲ ਸਮਝਣ ਅਤੇ ਉਨ੍ਹਾਂ ਪ੍ਰਤੀ ਕਿਸੇ ਤਰ੍ਹਾਂ ਦੀ ਬੁਰੀ ਭਾਵਨਾ ਮਨ ਵਿਚ ਨਾ ਲਿਆਉਣ:

*ਘਰ ਕੀ ਨਾਰਿ ਤਿਆਗੈ ਅੰਧਾ॥ ਪਰ ਨਾਰੀ ਸਿਉ ਘਾਲੈ ਧੰਧਾ॥ (ਪੰਨਾ ੧੧੬੪)*

ਸਿੱਖ ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਸਿੰਘਣੀਆਂ ਨੇ ਵੀ ਉਸੇ ਤਰ੍ਹਾਂ ਮਰਦਾਂ ਨਾਲ ਸੂਰਬੀਰਤਾ ਅਤੇ ਬਹਾਦਰੀ ਦੇ ਜੌਹਰ ਵਿਖਾਏ। ਜਿਵੇਂ ਸਿੰਘਾਂ ਨੇ ਵਿਖਾਏ ਸਨ। ਸੋ ਇਸਤਰੀ ਕਮਜ਼ੋਰ ਤੇ ਬੁਜ਼ਦਿਲ ਨਹੀਂ ਉਹ ਬਲਵਾਨ ਸ਼ਕਤੀ ਦਾ ਪ੍ਰਤੀਕ ਹੈ। ਅਜੋਕੇ ਸਮੇਂ ਵੀ ਇਸਤਰੀ ਪੜ੍ਹ ਲਿਖ ਕੇ ਸਕੂਲਾਂ, ਕਾਲਜਾਂ, ਦਫ਼ਤਰਾਂ, ਪੁਲਾੜ ਵਿਗਿਆਨ, ਜਲ, ਥਲ, ਹਵਾਈ ਸੈਨਾ ਤੋਂ ਇਲਾਵਾ ਸਮਾਜਿਕ, ਧਾਰਮਿਕ, ਰਾਜਨੀਤਿਕ ਅਤੇ ਸੱਭਿਆਚਾਰ ਆਦਿ ਹਰ ਖੇਤਰ ਵਿਚ ਮਰਦ ਦੇ ਬਰਾਬਰ ਕੰਮ ਕਰ ਰਹੀ ਹੈ। ਸਿੱਖ ਧਰਮ ਵੱਲੋਂ ਇਸਤਰੀ ਦੇ ਹੱਕ, ਇਨਸਾਫ ਲਈ ਪਹਿਲ ਕਦਮੀਂ ਕਰਨ ਕਰਕੇ ਹੀ ਇਸਤਰੀ ਦੇ ਹਾਲਾਤਾਂ ਵਿਚ ਸੁਧਾਰ ਹੋਣਾ ਸ਼ੁਰੂ ਹੋਇਆ ਹੈ। ਗੁਰੂ ਸਾਹਿਬਾਨ ਦੇ ਸਮੇਂ ਵਿਚ ਬੇਬੇ ਨਾਨਕੀ, ਬੀਬੀ ਅਮਰੋ, ਬੀਬੀ ਭਾਨੀ, ਮਾਤਾ ਸਾਹਿਬ ਕੌਰ, ਮਾਤਾ ਸੁੰਦਰੀ ਜੀ, ਮਾਤਾ ਗੁਜਰੀ ਜੀ ਨੇ ਅਨੇਕ ਕਾਰਜ ਕੀਤੇ। ਇਸੇ ਤਰ੍ਹਾਂ ਮਰਦਾਂ ਵਾਂਗ ਸੂਰਬੀਰਤਾ ਅਤੇ ਬਹਾਦਰੀ ਦੇ ਮਾਤਾ ਭਾਗੋ ਜੀ ਨੇ ਜੌਹਰ ਵਿਖਾਏ, ਲਾਹੌਰ ਦੀਆਂ ਸਿੱਖ ਬੀਬੀਆਂ, ਮਹਾਰਾਣੀ ਜਿੰਦਾਂ, ਰਾਣੀ ਸਦਾ ਕੌਰ, ਬੀਬੀ ਸ਼ਰਨ ਕੌਰ ਆਦਿ ਸਿੱਖ ਇਤਿਹਾਸ ਵਿਚ ਇਨ੍ਹਾਂ ਦਾ ਨਾਮ ਸੁਨਹਿਰੀ ਅੱਖਰਾਂ ਨਾਲ ਦਰਜ ਹੈ।

ਅਜੋਕੇ ਸਮੇਂ ਭਾਵੇ ਇਸਤਰੀਆਂ ਲਈ ਬਰਾਬਰਤਾ, ਸਨਮਾਨਤਾ ਦੇ ਕਨੂੰਨ ਬਣੇ ਹੋਏ ਹਨ ਪਰ ਫਿਰ ਇਸਤਰੀਆਂ ਤੇ ਮਾਨਸਿਕ, ਸਰੀਰਕ ਤੌਰ 'ਤੇ ਜ਼ੁਲਮ ਹੋ ਰਿਹਾ ਹੈ। ਕਿਤੇ ਦਹੇਜ਼ ਸਮੱਸਿਆ, ਭਰੂਣ ਹੱਤਿਆ, ਤੇਜ਼ਾਬੀ ਹਮਲੇ ਆਦਿ ਇਸਤਰੀ 'ਤੇ ਹੋ ਰਹੇ ਹਨ। ਸ੍ਰੀ ਅਕਾਲ ਤਖਤ ਸਾਹਿਬ ਸ੍ਰੀ ਅੰਮ੍ਰਿਤਸਰ ਵੱਲੋਂ ਮਾਦਾ ਭਰੂਣ ਹੱਤਿਆ ਅਰਥਾਤ ਕੁੜੀਮਾਰ ਨੂੰ ਤਨਖਾਹੀਆ ਘੋਸ਼ਿਤ ਕਰ ਕੇ ਇਸ ਹੱਤਿਆ 'ਤੇ ਪਬੰਦੀ ਲਈ ਹੁਕਮਨਾਮਾ ਵੀ ਜਾਰੀ ਹੈ। ਸਰਕਾਰ ਵੱਲੋਂ ਮਾਦਾ ਭਰੂਣ ਹੱਤਿਆ ਨੂੰ ਕਾਨੂੰਨੀ ਅਪਰਾਧ ਘੋਸ਼ਿਤ ਕੀਤਾ ਹੈ ਤੇ ਦੋਸ਼ੀ ਨੂੰ ਸਜ਼ਾ ਜਾ ਜ਼ੁਰਮਾਨਾ ਵੀ ਹੈ ਪਰ ਫਿਰ ਵੀ ਲੋਕਾਂ ਦੀ ਮਾਦਾ ਭਰੂਣ ਹੱਤਿਆ ਬਾਰੇ ਗੰਦੀ ਮਾਨਸਿਕਤਾ ਨੂੰ ਬਦਲ ਕੇ ਅਜਿਹੀ ਕੁਰੀਤੀ ਵਿਰੁੱਧ ਕ੍ਰਾਂਤੀ ਲਿਆਉਣ ਲਈ ਕੋਈ ਲਹਿਰ ਜਾ ਵਿਵਸਥਾ ਸਾਰਥਕ ਰੋਲ ਨਿਭਾ ਸਕਦੀ ਹੈ ਤਾਂ ਉਹ ਕੇਵਲ ਗੁਰਮਤਿ ਸਿੱਖਿਆ ਹੀ ਹੈ। ਗੁਰਮਤਿ ਫ਼ਿਲਾਸਫ਼ੀ ਅਤੇ ਰਹਿਤਨਾਮਿਆਂ ਵਿਚ ਵੀ ਇਸਤਰੀ ਨੂੰ ਮਰਦ ਦੇ ਬਰਾਬਰ ਦਾ ਸਥਾਨ ਪ੍ਰਾਪਤ ਹੈ ਅਤੇ ਗੁਰਮਤਿ ਹਰ ਪ੍ਰਕਾਰ ਦੀ ਹਿੰਸਾ ਦੇ ਵਿਰੁੱਧ ਵੀ ਹੈ। ਗੁਰਬਾਣੀ ਵਿਚ ਕੰਨਿਆ ਨੂੰ ਮਾਰਨਾ ਮਹਾਂਪਾਪ ਕਿਹਾ ਗਿਆ ਹੈ:

*ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ॥*
*ਫਿਟਕ ਫਿਟਕਾ ਕੋੜੁ ਬਦੀਆ ਸਦਾ ਸਦਾ ਅਭਿਮਾਨੁ॥*
*ਪਾਹਿ ਏਤੇ ਜਾਹਿ ਵੀਸਰਿ ਨਾਨਕਾ ਇਕੁ ਨਾਮੁ॥* *(ਪੰਨਾ ੧੪੧੩)*

ਗੁਰਮਤਿ ਵਿਚ ਕੁੜੀਮਾਰ ਦਾ ਮੁਕੰਮਲ ਬਾਈਕਾਟ ਕਰ ਕੇ ਉਸ ਦੀ ਪੁਰਜ਼ੋਰ ਸ਼ਬਦਾਂ ਵਿਚ ਨਿਖੇਧੀ ਕੀਤੀ ਗਈ ਹੈ। ਰਹਿਤਨਾਮਾ ਭਾਈ ਦੇਸਾ ਸਿੰਘ ਅਨੁਸਾਰ:

*-ਕੁੜੀਮਾਰ ਆਦਿਕ ਹੈ ਜੇਤੇ॥ ਮਨ ਤੇ ਦੂਰ ਤਿਆਗੇ ਤੇਤੇ॥*
*-ਕੁੜੀਮਾਰ ਨਾਲ ਰੋਟੀ ਬੇਟੀ ਦਾ ਨਾਤਾ ਨਹੀਂ ਰਖਣਾ*

*(ਰਹਿਤਨਾਮਾ, ਭਾਈ ਨੰਦ ਲਾਲ ਜੀ)*

ਸੋ ਰਹਿਤਨਾਮਿਆਂ ਵਿਚ ਵੀ ਇਸਤਰੀ ਨੂੰ ਸਤਿਕਾਰ ਤੇ ਬਰਾਬਰਤਾ ਦਿੱਤੀ ਗਈ ਹੈ। ਠੀਕ ਹੈ ਕਿ ਆਧੁਨਿਕ ਯੁੱਗ ਵਿਚ ਸਮਾਜ ਨੇ ਕਾਫੀ ਤਰੱਕੀ ਤੇ ਸਿੱਖਿਆ ਪ੍ਰਾਪਤ ਕਰ ਲਈ ਹੈ ਪਰ ਬਹੁਤੇ ਮਨੁੱਖਾਂ ਦੀ ਮਾਨਸਿਕ ਸੋਚ ਵਿਚ ਪਰਿਵਰਤਨ ਨਹੀਂ ਆਇਆ। ਇਸਤਰੀ ਪ੍ਰਤੀ ਪੁਰਾਤਨ ਸੋਚ ਨੂੰ ਬਦਲਣ ਲਈ ਵਰਤਮਾਨ ਅਤੇ ਭਵਿੱਖ ਵਿਚ ਜੇਕਰ ਕੋਈ ਵਿਚਾਰਧਾਰਾ ਸਾਰਥਕ ਅਤੇ ਸਦੀਵੀ ਰੋਲ ਨਿਭਾ ਸਕਦੀ ਹੈ ਤਾਂ ਉਹ ਕੇਵਲ ਤੇ ਕੇਵਲ ਗੁਰਮਤਿ ਸਿੱਖਿਆ ਹੀ ਹੈ। ਗੁਰਮਤਿ ਅਨੁਸਾਰ ਇਸਤਰੀ ਤੇ ਮਰਦ ਵਿਚ ਕੋਈ ਵੰਡ ਨਹੀਂ ਸਗੋਂ ਸਭ ਥਾਂ 'ਤੇ ਬਰਾਬਰਤਾ ਤੇ ਸਮਾਨਤਾ ਹੈ। ਇਸ ਖ਼ਤਰਨਾਕ ਸਮੱਸਿਆ ਦਾ ਸਦੀਵੀ ਹੱਲ ਸਿਰਫ ਗੁਰਬਾਣੀ ਅਨੁਸਾਰ ਜੀਵਨ ਜੀਵਿਆ ਜਾਵੇ। ਉਹ ਦਿਨ ਦੂਰ ਨਹੀਂ ਜਦੋਂ ਇਸਤਰੀ ਆਪਣੇ ਘਰ-ਪਰਵਾਰ ਅਤੇ ਬਾਹਰ ਪੂਰੀ ਅਜ਼ਾਦੀ ਨਾਲ ਵਿਚਰ ਸਕੇਗੀ। ਇਸਤਰੀ ਲਈ ਵਿੱਦਿਆ ਅਤੇ ਆਰਥਿਕ ਸੁਤੰਤਰਤਾ ਦਾ ਹੋਣਾ ਬਹੁਤ ਜ਼ਰੂਰੀ ਹੈ।

■

# ਵਾਤਾਵਰਨ ਦੀ ਅਪਵਿੱਤਰਤਾ: ਸਮੱਸਿਆ ਤੇ ਸਮਾਧਾਨ

*-ਡਾ. ਇੰਦਰਜੀਤ ਸਿੰਘ 'ਵਾਸੂ'**

ਮਨੁੱਖ ਪ੍ਰਕਿਰਤੀ ਦਾ ਗੌਰਵ ਤੇ ਵਿਸ਼ੇਸ਼ ਚਮਤਕਾਰ ਹੈ ਜੋ ਲੱਖਾਂ ਵਰ੍ਹਿਆਂ ਤੋਂ ਪ੍ਰਕਿਰਤੀ ਸੰਗ ਸਫਰ ਕਰ ਰਿਹਾ ਹੈ। ਵਿਆਕੁਲਤਾ ਤੇ ਤਲਾਸ਼ ਦੀਆਂ ਮੁਢਲੀਆਂ ਰੁਚੀਆਂ ਕਾਰਨ ਇਹ ਇਸ ਦੇ ਖ਼ਜ਼ਾਨਿਆਂ ਦੀ ਖੋਜ ਪ੍ਰਤੀ ਸਮਰਪਿਤ ਰਿਹਾ ਹੈ। ਅਜੋਕੇ ਯੁੱਗ ਤੇ ਪਹੁੰਚ ਕੇ ਉਸ ਨੇ ਟੈਕਨਾਲੋਜੀ ਤੇ ਆਰਥਿਕ ਆਧਾਰ ਵਾਲੀ ਸ਼ਹਿਰੀ ਸਭਿਅਤਾ ਨੂੰ ਸਥਿਰ ਕਰ ਲਿਆ ਹੈ। ਇਸ ਸਮੁੱਚੀ ਪ੍ਰਕਿਰਿਆ ਦੌਰਾਨ ਉਸ ਦੇ ਪ੍ਰਕਿਰਤੀ ਨਾਲੋਂ ਸੰਬੰਧ ਟੁੱਟ ਗਏ ਹਨ। ਹੁਣ ਮਨੁੱਖ ਨੇ ਪ੍ਰਕਿਰਤੀ ਨੂੰ ਪਹਿਲਾਂ ਵਾਂਗ ਵਿਸਮਾਦ ਦਾ ਸੋਮਾ ਨਹੀਂ, ਸਗੋਂ ਪਦਾਰਥਕ ਲੋੜਾਂ ਦਾ ਸੋਮਾ ਬਣਾ ਲਿਆ ਹੈ। ਜੀਵਨ ਮਿਆਰਾਂ ਦੇ ਬਦਲਾਅ ਨੇ ਵਸਤਾਂ ਦੀਆਂ ਅਨੇਕ ਲੋੜਾਂ ਉਤਪੰਨ ਕੀਤੀਆਂ ਜਿਨ੍ਹਾਂ ਦੀ ਪੂਰਤੀ ਲਈ ਮਨੁੱਖ ਨੇ ਬਨਾਸਪਤੀ ਤੇ ਜੰਗਲ ਆਦਿ ਸਾਫ ਕਰਕੇ ਵਾਤਾਵਰਨ ਅਸੰਤੁਲਿਤ ਕਰ ਦਿੱਤਾ। ਕੁਦਰਤੀ ਖਣਿਜਾਂ ਨਾਲ ਭਰਪੂਰ ਧਰਤੀਆਂ ਤਾਕਤਵਰ ਮੁਲਕਾਂ ਦੀ ਲਲਚਾਈ ਨਜ਼ਰ ਦਾ ਕੇਂਦਰ ਬਣ ਗਈਆਂ। ਨਤੀਜੇ ਵਜੋਂ ਭਿਆਨਕ ਜੰਗਾਂ ਸਾਹਮਣੇ ਆਈਆਂ ਤੇ ਅੰਮ੍ਰਿਤਮਈ ਵਾਤਾਵਰਨ ਜ਼ਹਿਰੀ ਹਥਿਆਰਾਂ ਦੀ ਜ਼ਹਿਰ ਨਾਲ ਪ੍ਰਦੂਸ਼ਿਤ ਹੋ ਗਿਆ। ਮਨੁੱਖ ਦੀਆਂ ਇਨ੍ਹਾਂ ਗੈਰ-ਮਾਨਵੀ ਸਰਗਰਮੀਆਂ ਕਾਰਨ ਹੁਣ ਵਾਤਾਵਰਨ ਦੀ ਸਮੱਸਿਆ ਉਤਪੰਨ ਹੋ ਗਈ ਹੈ ਜਿਸ ਨਾਲ ਮਨੁੱਖੀ ਹੋਂਦ ਨੂੰ ਖ਼ਤਰਾ ਪੈਦਾ ਹੋ ਗਿਆ ਹੈ। ਇਸ ਸਮੁੱਚੇ ਸੰਦਰਭ ਵਿਚ ਗੁਰਮਤਿ ਮਨੁੱਖ ਨੂੰ ਬ੍ਰਹਿਮੰਡ, ਜਗਤ, ਪ੍ਰਕਿਰਤੀ ਅਤੇ ਮਾਨਵ ਪ੍ਰਤੀ ਵਿਸ਼ੇਸ਼ ਦ੍ਰਿਸ਼ਟੀਕੋਣ ਪ੍ਰਦਾਨ ਕਰਦੀ ਹੈ। ਵਾਤਾਵਰਨ ਦੀ ਭ੍ਰਿਸ਼ਟਤਾ ਦੇ ਮੂਲ ਕਾਰਨਾਂ ਨੂੰ ਮਨੁੱਖ ਦੀ ਆਪਣੀ ਹੀ ਹਸਤੀ ਦੀ ਸੰਰਚਨਾ ਵਿੱਚੋਂ ਖੋਜਦੀ ਹੈ। ਗੁਰਮਤਿ ਦੀ ਰੋਸ਼ਨੀ ਵਿਚ ਵਾਤਾਵਰਨ ਸਮੱਸਿਆ ਦੇ ਸੰਦਰਭ ਵਿਚ ਹੇਠ ਲਿਖੇ ਪੱਖ ਸਾਹਮਣੇ ਆਉਂਦੇ ਹਨ:

੧. ਵਾਤਾਵਰਨ ਦੀ ਅਪਵਿੱਤਰਤਾ ਦਾ ਮੂਲ ਸ੍ਰੋਤ- ਨੀਵਾਂ ਆਪਾ
੨. ਪਦਾਰਥਕ ਦ੍ਰਿਸ਼ਟੀਕੋਣ
੩. ਗੁਰਮਤਿ ਦੀ ਅਗਵਾਈ
(ੳ) ਮਨੁੱਖੀ ਪ੍ਰਕਿਰਤੀ ਦਾ ਦੈਵੀਕਰਨ
(ਅ) ਵਾਤਾਵਰਨ ਦੇ ਪ੍ਰਮੁੱਖ ਤੱਤਾਂ ਪ੍ਰਤੀ ਸਾਕਾਰਾਤਮਕ ਦ੍ਰਿਸ਼ਟੀ
(ੲ) ਮਨੁੱਖ ਦੀ ਸੁਰੱਖਿਆ ਤੇ ਸਤਿਕਾਰ
੪. ਵਿਸ਼ਵੀਕਰਨ ਦੇ ਟੀਚੇ ਦੀ ਪ੍ਰਾਪਤੀ ਲਈ ਗੁਰਮਤਿ ਦੇ ਆਦਰਸ਼
(ੳ) ਹਲੇਮੀ ਰਾਜ

**ਪ੍ਰੋਫੈਸਰ, ਸ੍ਰੀ ਗੁਰੂ ਅੰਗਦ ਦੇਵ ਇੰਸਟੀਚਿਊਟ ਆਫ਼ ਰੀਲੀਜਿਅਸ ਸਟੱਡੀਜ਼, ਖਡੂਰ ਸਾਹਿਬ (ਤਰਨ ਤਾਰਨ) ਮੋ. +੯੧੯੦੫੬੩-੬੦੭੬੩*

(ਅ) ਸੱਚੀ-ਸੁੱਚੀ ਰਹਿਣੀ
(ੲ) ਵਾਤਾਵਰਨ ਦੀ ਇਕਸੁਰਤਾ
੫. ਸਾਰ

## ੧. ਵਾਤਾਵਰਨ ਦੀ ਅਪਵਿੱਤਰਤਾ ਦਾ ਮੂਲ ਸੋਮਾ:

ਵਾਤਾਵਰਨ ਦੀ ਅਪਵਿੱਤਰਤਾ ਦਾ ਮੂਲ ਸੋਮਾ ਮਨੁੱਖ ਦਾ ਨੀਵਾਂ ਆਪਾ ਹੈ ਜਿਸ ਵਿਚ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਦੀਆਂ ਮਨੁੱਖੀ ਕਮਜ਼ੋਰੀਆਂ ਜਨਮ ਲੈਂਦੀਆਂ ਹਨ, ਕਾਮ-ਵਾਸ਼ਨਾ ਮਨੁੱਖੀ ਜੀਵਨ ਵਿਚ ਘੋਰ ਤਬਾਹੀ ਦਾ ਕਾਰਨ ਬਣਦੀ ਹੈ। ਵਿਸ਼ੇਸ਼ ਕਰਕੇ ਜਦੋਂ ਕੋਈ ਪ੍ਰਸਿੱਧ ਹਸਤੀ ਇਸ ਭਾਵਨਾ ਦਾ ਦੁਰਉਪਯੋਗ ਕਰਦੀ ਹੈ ਤਾਂ ਦੇਸ਼ ਪੱਧਰ 'ਤੇ ਰਾਜਨੀਤਕ ਉਥਲ ਪੁਥਲ ਸਾਹਮਣੇ ਆਉਂਦੀ ਹੈ। ਭਗਤ ਨਾਮਦੇਵ ਜੀ ਨੇ 'ਪਾਪੀ ਕਾ ਘਰ ਅਗਨੇ ਮਾਹਿ' ਕਹਿ ਕੇ ਇਸ ਦੇ ਭਿਆਨਕ ਅਸਰਾਂ ਤੋਂ ਮਨੁੱਖ ਨੂੰ ਸੁਚੇਤ ਕੀਤਾ। ਇਸ ਸੰਦਰਭ ਵਿਚ ਉਨ੍ਹਾਂ ਦੇ ਗੁਰਬਾਣੀ ਫੁਰਮਾਨ ਇਸ ਪ੍ਰਕਾਰ ਹਨ:

*-ਜੈਸਾ ਸੰਗੁ ਬਿਸੀਅਰ ਸਿਉ ਹੈ ਰੇ ਤੈਸੋ ਹੀ ਇਹੁ ਪਰ ਗ੍ਰਿਹੁ॥ (ਪੰਨਾ ੪੦੩)*
*-ਘਰ ਕੀ ਨਾਰਿ ਤਿਆਗੈ ਅੰਧਾ॥ ਪਰ ਨਾਰੀ ਸਿਉ ਘਾਲੈ ਧੰਧਾ॥. . .*
*ਪਾਪੀ ਕਾ ਘਰੁ ਅਗਨੇ ਮਾਹਿ॥ ਜਲਤ ਰਹੈ ਮਿਟਵੈ ਕਬ ਨਾਹਿ॥ (ਪੰਨਾ ੧੧੬੪)*

ਇਸੇ ਤਰ੍ਹਾਂ ਅਜੋਕੀ ਦੁਨੀਆ ਵਿਚ ਈਰਾਨ, ਅਫ਼ਗਾਨਿਸਤਾਨ ਆਦਿ ਦੇਸ਼ਾਂ ਵਿਚ ਅਮਰੀਕਾ ਦੁਆਰਾ ਹੁੰਦੀ ਤਬਾਹੀ, ਬਗਦਾਦ ਤੇ ਹੋਰ ਸ਼ਹਿਰਾਂ ਵਿਚ ਬੰਬ ਧਮਾਕਿਆਂ ਨਾਲ ਸੰਬੰਧਿਤ ਤੇ ਨਿਊਕਲੀਅਰ ਹਥਿਆਰਾਂ ਦੁਆਰਾ, ਦਰਿਆਵਾਂ ਦਾ ਪਾਣੀ ਜ਼ਹਿਰੀਲਾ ਹੋਣ ਦੇ ਦੂਸ਼ਿਤ ਕਰਨ ਅਮਰੀਕਾ ਦੇ ਪ੍ਰਬਲ ਕ੍ਰੋਧ ਨੂੰ ਹੀ ਪ੍ਰਗਟ ਕਰਦੇ ਹਨ। ਇਸ ਤਰ੍ਹਾਂ ਇਉ ਪ੍ਰਗਟ ਹੁੰਦਾ ਹੈ ਕਿ ਆਧੁਨਿਕ ਮਨੁੱਖ ਫਿਰ ਕਬੀਲਾਵਾਦ ਤੇ ਜੰਗਲੀ ਸੱਭਿਆਚਾਰ ਵੱਲ ਪਰਤ ਰਿਹਾ ਹੈ। ਲੋਭ ਦੀ ਪ੍ਰਵਿਰਤੀ ਨੇ ਵਿਖਾਵੇ ਦੀ ਰਹਿਣੀ ਦੀ ਭਾਵਨਾ ਨੂੰ ਵਧਾਇਆ ਹੈ। ਬਿਲਡਿੰਗਾਂ ਦੀ ਉਸਾਰੀ ਲਈ ਲੱਕੜੀ ਦਾ ਪ੍ਰਯੋਗ ਵਧਿਆ ਹੈ ਜਿਸ ਲਈ ਜੰਗਲਾਂ ਦੀ ਅਨੰਤ ਕਟਾਈ ਕੀਤੀ ਜਾਂਦੀ ਹੈ। ਜ਼ਮੀਨ ਵਸਤਰਹੀਣ ਹੋਣ ਕਾਰਨ, ਬਾਰਿਸ਼ਾਂ ਸਮੇਂ ਭੂਮੀ ਖੋਰੇ ਦੀ ਸਮੱਸਿਆ ਉਤਪੰਨ ਹੋਈ ਹੈ। ਅੰਨ ਉਪਜਾਊ ਜ਼ਮੀਨ ਦੀ ਕਮੀ ਕਾਰਨ ਅੰਨ ਦੀ ਕਮੀ ਸਾਹਮਣੇ ਆਈ ਜਿਸ ਕਾਰਨ ਕਈ ਦੇਸ਼ਾਂ ਵਿਚ ਦੰਗੇ ਫਸਾਦ ਸਾਹਮਣੇ ਆਏ ਹਨ।

ਇਸੇ ਤਰ੍ਹਾਂ ਮੋਹ ਦੀ ਪ੍ਰਵਿਰਤੀ ਨੇ ਭ੍ਰਿਸ਼ਟਾਚਾਰ ਨੂੰ ਵਧਾਇਆ ਹੈ ਤੇ ਆਮ ਜਨਤਾ ਨੂੰ ਟੁੱਟੇ ਹਸਪਤਾਲ, ਟੁੱਟੀਆਂ ਸੜਕਾਂ, ਟੁੱਟੀਆਂ ਬੱਸਾਂ ਮਿਲਦੀਆਂ ਹਨ। ਜਿਸ ਕਾਰਨ ਉਨ੍ਹਾਂ ਦੀ ਉੱਡਦੀ ਧੂੜ ਨੇ ਪ੍ਰਦੂਸ਼ਣ ਵਧਾਇਆ ਹੈ। ਅਹੰਕਾਰ ਦੀ ਪ੍ਰਵਿਰਤੀ ਨੇ ਮਨੁੱਖੀ ਜੀਵਨ ਵਿਚ ਹਫੜਾ-ਦਫੜੀ ਵਧਾਈ ਹੈ। ਇਸੇ ਭਾਵਨਾ ਅਧੀਨ ਤਾਕਤਵਰ ਮੁਲਕਾਂ ਨੇ ਗਰੀਬ ਮੁਲਕਾਂ ਦੇ ਆਰਥਿਕ ਵਸੀਲਿਆਂ ਦੀ ਲੁੱਟ ਮਚਾਈ ਹੈ। ਗੁਰਬਾਣੀ ਨੇ ਇਨ੍ਹਾਂ ਪੰਜ ਵਾਸਨਾਵਾਂ ਨੂੰ ਮਨੁੱਖ ਦੇ ਅੰਤਰੀਵੀ ਗੁਣਾਂ ਨੂੰ ਲੁੱਟਣ ਵਾਲੇ ਪੰਜ ਚੋਰਾਂ ਨਾਲ ਤੁਲਨਾ ਦਿੱਤੀ ਤੇ ਮਨੁੱਖੀ ਵਾਤਾਵਰਨ ਦੀ ਸੁਰੱਖਿਆ ਲਈ ਇਨ੍ਹਾਂ ਤੋਂ ਸੁਚੇਤ ਹੋਣ

ਲਈ ਆਖਿਆ ਹੈ:

*ਏਕ ਨਗਰੀ ਪੰਚ ਚੋਰ ਬਸੀਅਲੇ ਬਰਜਤ ਚੋਰੀ ਧਾਵੈ॥*
*ਤ੍ਰਿਹਦਸ ਮਾਲ ਰਖੈ ਜੋ ਨਾਨਕ ਮੋਖ ਮੁਕਤਿ ਸੋ ਪਾਵੈ॥* (ਪੰਨਾ ੫੦੩)

**ਪਦਾਰਥਕ ਦ੍ਰਿਸ਼ਟੀਕੋਣ**:- ਉਪਰੋਕਤ ਕਰਮਾਦਿਕ ਭਾਵਨਾਵਾਂ ਨੇ ਮਨੁੱਖ ਦੇ ਜੀਵਨ ਦ੍ਰਿਸ਼ਟੀਕੋਨ ਨੂੰ ਸਿਰਫ ਪਦਾਰਥਾਂ ਤਕ ਸੀਮਿਤ ਕਰ ਦਿੱਤਾ ਹੈ। ਜਿਸ ਕਾਰਨ ਉਹ ਸੁਆਰਥ ਦੀ ਮਾਨਵ-ਵਿਰੋਧੀ ਭਾਵਨਾ ਦਾ ਸ਼ਿਕਾਰ ਹੋ ਗਿਆ ਹੈ। ਉਸ ਕੋਲੋਂ ਬ੍ਰਹਿਮੰਡੀ ਏਕਤਾ ਦਾ ਸੰਕਲਪ ਖੁਸ ਗਿਆ ਹੈ। ਉਹ ਵੱਖਰੀ ਹਸਤੀ ਦੀ ਸਥਾਪਨਾ ਦਾ ਸ਼ਿਕਾਰ ਹੋ ਗਿਆ ਹੈ ਤੇ ਮਾਨਵੀ ਹੋਂਦ ਦਾ ਸੰਕਟ ਖੜਾ ਹੋ ਗਿਆ। ਹੁਣ ਮਨੁੱਖੀ ਜੀਵਨ ਵਿਚ ਖਪਤਕਾਰੀ ਸੱਭਿਆਚਾਰ ਦਾ ਪ੍ਰਵੇਸ਼ ਹੋਇਆ ਹੈ ਜਿਸ ਨਾਲ ਮਨੁੱਖੀ ਕਦਰਾਂ-ਕੀਮਤਾਂ ਦਾ ਨਿਘਾਰ ਸਾਹਮਣੇ ਆ ਰਿਹਾ ਹੈ। ਮਨੁੱਖੀ ਜੀਵਨ ਵਿਚ ਖੁਦਗਰਜ਼ੀ, ਲਾਲਚ, ਫਜ਼ੂਲ ਖਰਚੀ, ਵਿਖਾਵਾ, ਦੁਬਿਧਾ ਆਦਿ ਪ੍ਰਵਿਰਤੀਆਂ ਦਾ ਅਰੰਭ ਹੋਇਆ ਹੈ। ਮਨੁੱਖ ਵਿਗਿਆਨਕ ਪ੍ਰਾਪਤੀਆਂ ਦੇ ਨਾਲ-ਨਾਲ ਆਪਣੀ ਰੂਹ ਨੂੰ ਵਿਕਸਿਤ ਨਹੀਂ ਕਰ ਸਕਿਆ। ਨਿੱਜੀ ਇਛਾਵਾਂ ਦੀ ਪੂਰਤੀ ਕਾਰਨ ਪਰਿਵਾਰਕ ਸੰਸਥਾ ਤਬਾਹ ਹੋ ਰਹੀ ਹੈ। ਵਿਸ਼ਵਾਸ ਦੀ ਕਮੀ ਕਾਰਨ ਮਨੁੱਖ ਦੀ ਰੂਹਾਨੀਅਤ ਡੋਲ ਗਈ ਹੈ। ਮਨੁੱਖੀ ਕੀਮਤਾਂ ਦੀ ਭੰਨ ਤੋੜ ਸਾਹਮਣੇ ਆਈ ਹੈ। ਉਦਾਸੀ, ਨਿਰਾਸ਼ਤਾ, ਸਮਾਜਿਕ ਟਕਰਾਅ, ਸ਼ੋਸ਼ਣ, ਨਫ਼ਰਤ, ਵੈਰ ਤੇ ਹਿੰਸਾ ਆਦਿ ਦੁਰ-ਪ੍ਰਵਿਰਤੀਆਂ ਮਨੁੱਖੀ ਜੀਵਨ ਵਿਚ ਘਰ ਕਰ ਰਹੀਆਂ ਹਨ ਜਿਸ ਕਾਰਨ ਉਤਮ ਮਨੁੱਖ ਦੀ ਸਿਰਜਣਾ ਹੋਣ ਦੀ ਕੋਈ ਵੀ ਸੰਭਾਵਨਾ ਨਜ਼ਰ ਨਹੀਂ ਆ ਰਹੀ। ਸੰਸਾਰ ਜੰਗ ਦਾ ਮੈਦਾਨ ਬਣ ਗਿਆ ਹੈ। ਲੜਾਈ ਦਾ ਨਜ਼ਲਾ ਧਰਤੀ 'ਤੇ ਡਿੱਗ ਰਿਹਾ ਹੈ ਤੇ ਧਰਤੀ ਤੇ ਇਸ ਦੀਆਂ ਸੋਹਣੀਆਂ ਵਾਦੀਆਂ ਬੰਬਾਂ ਦੀ ਭੇਟ ਹੋ ਰਹੀਆਂ ਹਨ।

**ਗੁਰਮਤਿ ਦੀ ਅਗਵਾਈ**:- ਉਪਰੋਕਤ ਗੈਰ-ਮਾਨਵੀ ਚੱਕਰ ਨੂੰ ਗੁਰਮਤਿ ਸੁਖਾਵਾਂ ਮੋੜ ਦੇਣ ਦਾ ਬਾਨਣੂੰ ਬੰਨਦੀ ਹੈ ਤਾ ਕਿ ਖੁੱਸੀ ਹੋਈ ਵਾਤਾਵਰਨ ਦੀ ਪਵਿੱਤਰਤਾ ਮਨੁੱਖ ਨੂੰ ਦੁਬਾਰਾ ਮਿਲ ਸਕੇ। ਇਸ ਸੰਬੰਧੀ ਗੁਰਬਾਣੀ ਨੇ ਹੇਠ ਲਿਖੀ ਕਾਰਜ-ਯੋਜਨਾ ਪੇਸ਼ ਕੀਤੀ ਹੈ:-

**ਮਨੁੱਖੀ ਪ੍ਰਕਿਰਤੀ ਦਾ ਦੈਵੀਕਰਨ**:- ਗੁਰਮਤਿ ਨੇ ਮਨੁੱਖ ਦੇ ਸਾਹਮਣੇ ਉਸ ਦੀ ਪ੍ਰਕਿਰਤੀ ਦਾ ਸੰਪੂਰਨ ਦ੍ਰਿਸ਼ਟੀਕੋਣ ਰੱਖਿਆ। ਉਹ ਨਿਰਾ ਨੀਵਾਂ ਆਪਾ ਹੀ ਨਹੀਂ ਰੱਖਦਾ ਸਗੋਂ ਉਹ ਉਚੇਰੇ ਆਪੇ ਦਾ ਵੀ ਮਾਲਕ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਅਨੁਸਾਰ ਜਿੱਥੇ ਸਰੀਰ ਵਿਚ ਵਿਕਾਰਾਂ ਦੀ ਅਗਨੀ ਹੈ, ਉੱਥੇ ਉਸ ਵਿਚ ਸ਼ਾਂਤ ਸੁਭਾਅ ਦੀ ਬਨਸਪਤੀ ਵੀ ਹੈ। ਜਿੱਥੇ ਉਸ ਵਿਚ ਸੂਰਜ ਦਾ ਤੇਜ਼ ਹੈ, ਉੱਥੇ ਚੰਦ ਵਰਗੀ ਸੀਤਲਤਾ ਵੀ ਹੈ। ਜਿੱਥੇ ਸਰੀਰ ਕਾਮ ਕ੍ਰੋਧ ਦਾ ਨਗਰ ਹੈ, ਉੱਥੇ ਇਹ ਹਰੀ ਦਾ ਮਹਿਲ ਵੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਨੁੱਖੀ ਸਰੀਰ ਦੇ ਸੰਪੂਰਨ ਖਿੜਾਉ ਤੇ ਖੁਸ਼ਹਾਲੀ ਲਈ ਕਾਮ ਕ੍ਰੋਧ ਦੀਆਂ ਭਾਵਨਾਵਾਂ ਨੂੰ ਰੰਬੇ ਬਣਾਉਣ ਲਈ ਕਿਹਾ ਤਾਂ ਕਿ ਪਾਸ਼ਵਿਕ ਪ੍ਰਵਿਰਤੀਆਂ ਦਾ ਉਥਾਨ ਹੋ ਸਕੇ। ਇਹ ਬਦਲੀ ਦੀ ਪ੍ਰਕਿਰਿਆ ਅਥਵਾ

ਸਮੁੱਚਾ ਦੈਵੀਕਰਨ ਗੁਰੂ ਦੀ ਅਗਵਾਈ ਵਿਚ ਹੀ ਸੰਭਵ ਹੈ। ਇਸ ਸਬੰਧ ਵਿਚ ਕੁਝ ਕੁ ਗੁਰਬਾਣੀ ਦੇ ਫੁਰਮਾਨ ਹੇਠ ਲਿਖੇ ਹਨ:

*-ਕਾਮੁ ਕ੍ਰੋਧੁ ਦੁਇ ਕਰਹੁ ਬਸੋਲੇ ਗੋਡਹੁ ਧਰਤੀ ਭਾਈ॥* *(ਪੰਨਾ ੧੧੭੧)*

*-ਭੀਤਰਿ ਅਗਨਿ ਬਨਾਸਪਤਿ ਮਉਲੀ ਸਾਗਰੁ ਪੰਡੈ ਪਾਇਆ॥* *(ਪੰਨਾ ੧੧੭੧)*

*-ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ॥*
*ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥* *(ਪੰਨਾ ੪੬੨)*

**ਵਾਤਾਵਰਨ ਦੇ ਪ੍ਰਮੁੱਖ ਤੱਤਾਂ ਪ੍ਰਤੀ ਸਾਕਾਰਤਮਕ ਦ੍ਰਿਸ਼ਟੀ:-** ਪਵਣ, ਪਾਣੀ ਤੇ ਧਰਤੀ ਵਾਤਾਵਰਨ ਦੇ ਪ੍ਰਮੁੱਖ ਤੱਤ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ iek Prmwn *ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ* ਵਿਚ ਤਿੰਨਾਂ ਨੂੰ ਸਨਮਾਨਿਤ ਦਰਜਾ ਦਿੱਤਾ ਹੈ। ਪੌਣ ਮੌਨਸੂਨ ਪਾਣੀ ਦੇ ਰੂਪ ਵਿਚ ਧਰਤੀ 'ਤੇ ਵਰ੍ਹ ਕੇ, ਮਨੁੱਖ ਨੂੰ ਉਪਜ ਨਾਲ ਮਾਲੋਮਾਲ ਕਰ ਦਿੰਦੀ ਹੈ ਅਤੇ ਗੁਰੂ ਮਨੁੱਖ ਨੂੰ ਕਿਰਤੀ ਦੀ ਜੀਵਨ-ਜਾਚ ਨਾਲ ਨਾਲ ਦੁਨੀਆਵੀ ਤੇ ਰੂਹਾਨੀ ਦੌਲਤ ਨਾਲ ਭਰਪੂਰ ਕਰ ਦਿੰਦਾ ਹੈ। ਇਸੇ ਕਰਕੇ ਪੌਣ ਗੁਰੂ ਹੈ ਜਿਸ ਦੀ ਪਵਿੱਤਰਤਾ ਤੇ ਸ਼ੁੱਧਤਾ ਵੱਲ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਾਡਾ ਧਿਆਨ ਖਿੱਚਿਆ ਹੈ। ਪਾਣੀ ਪਿਤਾ ਵਾਂਗ ਮਨੁੱਖ ਦਾ ਪ੍ਰਤਿਪਾਲਕ ਹੈ ਤੇ ਮਨੁੱਖੀ ਜੀਵਨ ਤੇ ਬਨਸਪਤੀ-ਜਗਤ ਪਾਣੀ ਤੇ ਨਿਰਭਰ ਹੈ। ਪਾਣੀ ਬਿਨਾਂ ਖੇਤੀ ਕੁਮਲਾ ਜਾਂਦੀ ਹੈ ਤੇ ਦੇਸ਼ ਦੀ ਆਰਥਿਕਤਾ ਡੋਲ ਜਾਂਦੀ ਹੈ। ਪਾਣੀ ਸਮੁੰਦਰ ਦਾ ਰੂਪ ਧਾਰ ਕੇ ਵਪਾਰ ਤੇ ਆਵਾਜਾਈ ਦੇ ਸਾਧਨ ਦੇ ਰੂਪ ਵਿਚ ਦੇਸ਼ ਦੇ ਅਨੰਤ ਵਿਕਾਸ ਦਾ ਕਾਰਨ ਬਣਦਾ ਹੈ। ਗੁਰਬਾਣੀ ਦੇ ਹੇਠ ਲਿਖੇ ਫੁਰਮਾਨ ਪਾਣੀ ਦੀ ਸੁਰੱਖਿਆ ਪਵਿੱਤਰਤਾ ਤੇ ਸ਼ੁੱਧਤਾ ਦੀ ਕਾਇਮੀ ਦੇ ਸਬੰਧ ਵਿਚ ਵਿਸ਼ੇਸ਼ ਹਨ:

*-ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ॥* *(ਪੰਨਾ ੪੭੨)*

*-ਜਲ ਬਿਨੁ ਸਾਖ ਕੁਮਲਾਵਤੀ ਉਪਜਹਿ ਨਾਹੀ ਦਾਮ॥* *(ਪੰਨਾ ੧੩੩)*

ਧਰਤੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਾਂ ਹੋਣ ਦਾ ਰੁਤਬਾ ਦਿੱਤਾ ਤਾਂਕਿ ਮਨੁੱਖ ਇਸ ਦੇ ਕੁਦਰਤੀ ਸੋਮਿਆਂ ਦੀ ਰੱਖਿਆ ਲਈ ਜਾਗਰੂਕ ਹੋ ਸਕੇ। ਧਰਤੀ ਇਕ ਐਸਾ ਮਹੱਤ ਅਥਵਾ ਮੂਲ ਪਦਾਰਥ ਹੈ ਜੋ ਆਪਣੇ ਮਾਲ-ਧਨ ਨਾਲ ਮਨੁੱਖੀ ਜੀਵਨ ਨੂੰ ਤੋਰਨ ਦੇ ਸਮਰੱਥ ਹੈ। ਧਰਤੀ ਦੀ ਕੁੱਖ ਵਿੱਚੋਂ ਨਿਕਲਦੇ ਵੱਖ-ਵੱਖ ਖਣਿਜ ਪਦਾਰਥ ਜਿੱਥੇ ਉਦਯੋਗਾਂ ਦਾ ਆਧਾਰ ਹਨ, ਉੱਥੇ ਮਨੁੱਖ ਦੀ ਅਮੀਰੀ ਤੇ ਸ਼ਾਨ ਦਾ ਪ੍ਰਤੀਕ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਧਰਤੀ ਨੂੰ 'ਧਰਮਸਾਲ' ਆਖਿਆ ਤਾਂਕਿ ਮਨੁੱਖ ਇਸ ਦੀ ਵਰਤੋਂ ਧਰਮ ਕਮਾਉਣ ਲਈ ਕਰੇ। ਧਰਤੀ ਦੀ ਕੁੱਲ ਲੀਲਾ ਨਿਯਮ-ਬੱਧ ਹੈ। ਮਨੁੱਖ ਧਰਤੀ ਦੇ 'ਧਰਮ' ਅਥਵਾ ਕਰਤਵ ਪ੍ਰਤੀ ਸੁਚੇਤ ਹੋਵੇ। ਧਰਤੀ ਨੂੰ ਕਾਰਜਸ਼ੀਲ ਕਰਨ ਵਾਲੇ ਨਿਯਮਾਂ 'ਤੇ ਚੱਲਣਾ ਹੀ ਮਨੁੱਖ ਦਾ ਧਰਮ ਅਥਵਾ ਕਰਤਵ ਹੈ।

**ਮਨੁੱਖ ਦੀ ਸੁਰੱਖਿਆ ਤੇ ਸਤਿਕਾਰ:-** ਸ੍ਰੀ ਗੁਰੂ ਅਮਰਦਾਸ ਜੀ ਅਨੁਸਾਰ ਮਨੁੱਖ ਦਾ ਸਰੀਰ ਹਰਿਮੰਦਰ ਦਾ ਰੁਤਬਾ ਰੱਖਦਾ ਹੈ। ਪਰਮਾਤਮਾ ਨੇ ਮਨੁੱਖ ਨੂੰ ਆਪਣੇ

ਜਿੰਨੀ ਚੇਤਨਤਾ ਨਾਲ ਸਵਾਰਿਆ ਹੈ। ਮਨੁੱਖ ਦੇ ਸਤਿਕਾਰ ਵਿਚ ਰੱਬ ਦਾ ਸਤਿਕਾਰ ਲੁਕਿਆ ਹੈ। ਮਨੁੱਖੀ ਸਰੀਰ ਦੀ ਸੁਰੱਖਿਆ ਨੂੰ ਯਹੂਦੀ ਚਿੰਤਨ ਵਿਚ ਸਭ ਤੋਂ ਉੱਤਮ ਥਾਂ ਦਿੱਤਾ ਗਿਆ ਹੈ। ਇਹ ਵਿਚਾਰਧਾਰਾ ਇਕ ਮਨੁੱਖ ਦੇ ਕਤਲ ਨੂੰ ਸਮੁੱਚੀ ਮਨੁੱਖਤਾ ਦਾ ਕਤਲ ਮੰਨਦੀ ਹੈ ਕਿਉਂਕਿ ਇਕ ਮਨੁੱਖ ਦੇ ਕਤਲ ਨਾਲ ਉਸ ਤੋਂ ਅੱਗੇ ਚੱਲਣ ਵਾਲੀ ਪੀੜ੍ਹੀ ਤੇ ਸਮੁੱਚੀ ਨਸਲ ਦਾ ਖਾਤਮਾ ਹੋ ਜਾਂਦਾ ਹੈ। ਸਾਰੇ ਮਨੁੱਖਾਂ ਵਿਚ ਰਬ ਦੀ ਹਸਤੀ ਦੀ ਇੱਕੋ ਜਿੰਨੀ ਸ਼ਮੂਲੀਅਤ ਹੈ। ਮਨੁੱਖੀ ਰੁਤਬੇ ਸੰਬੰਧੀ ਕੁਝ ਗੁਰਬਾਣੀ ਦੇ ਫੁਰਮਾਨ ਹਨ:

*-ਅਵਰ ਜੋਨਿ ਤੇਰੀ ਪਨਿਹਾਰੀ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ॥*
*(ਪੰਨਾ ੩੭੪)*

*-ਹਰਿ ਮੰਦਰੁ ਏਹੁ ਸਰੀਰੁ ਹੈ ਗਿਆਨਿ ਰਤਨਿ ਪਰਗਟੁ ਹੋਇ॥ (ਪੰਨਾ ੧੩੪੬)*

*-ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥ (ਪੰਨਾ ੯੭)*

**ਵਿਸ਼ਵੀਕਰਨ ਦੇ ਟੀਚੇ ਲਈ ਗੁਰਮਤਿ ਦੇ ਆਦਰਸ਼:-** ਗੁਰਮਤਿ ਦੀ ਵਿਸ਼ਵ ਵਿਆਪੀ ਵਿਚਾਰਧਾਰਾ ਨਾਲ ਵਿਸ਼ਵੀ ਕਰਨ ਦਾ ਟੀਚਾ ਪ੍ਰਾਪਤ ਕੀਤਾ ਜਾ ਸਕਦਾ ਹੈ। ਇਸ ਮੰਜ਼ਲ ਵੱਲ ਪਹਿਲਾ ਕਦਮ ਹਲੇਮੀ ਰਾਜ ਦਾ ਆਦਰਸ਼ ਹੈ ਜੋ ਸਮੁੱਚੇ ਸੰਸਾਰ ਦੀ ਸੁਰੱਖਿਆ ਤੇ ਸੰਭਾਲ ਤੇ ਆਧਾਰਿਤ ਹੈ ਜਿਸ ਦੀ ਪਹਿਲੀ ਸੂਰਤ ਸਮੁੱਚੀ ਲੋਕਾਈ ਦੇ ਦੁੱਖਾਂ ਦੀ ਨਵਿਰਤੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਕਥਨ ਇਸ ਸੰਬੰਧ ਵਿਚ ਵਿਸ਼ੇਸ਼ ਹੈ:

*ਹੁਣਿ ਹੁਕਮੁ ਹੋਆ ਮਿਹਰਵਾਣ ਦਾ॥ ਪੈ ਕੋਇ ਨ ਕਿਸੈ ਰਞਾਣਦਾ॥*
*ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ॥ (ਪੰਨਾ ੭੪)*

**ਸੱਚੀ-ਸੁੱਚੀ ਰਹਿਣੀ:-** ਸੱਚੀ-ਸੁੱਚੀ ਰਹਿਣੀ ਆਧਾਰਿਤ ਕੌਮੀ ਆਚਰਨ ਦੀ ਅਹਿਮ ਲੋੜ ਹੈ। ਇੱਥੇ ਕੌਮੀ ਆਚਰਨ ਕਾਰਨ ਅਮਰੀਕਾ, ਕੈਨੇਡਾ, ਆਦਿ ਦਾ ਸ਼ਹਿਰੀ ਜੀਵਨ ਸਾਫ-ਸੁਥਰਾ ਹੈ ਜਦ ਕਿ ਭ੍ਰਿਸ਼ਟਾਚਾਰ ਕਾਰਨ ਭਾਰਤ ਦਾ ਵਾਤਾਵਰਨ ਅਸ਼ੁਧਤਾ ਦਾ ਸ਼ਿਕਾਰ ਹੈ। ਜੀਵਨ ਦੀ ਪਵਿੱਤਰਤਾ ਤੋਂ ਬਿਨਾ ਵਾਤਾਵਰਨ ਦੀ ਪਵਿੱਤਰਤਾ ਨਹੀਂ ਰੱਖੀ ਜਾ ਸਕਦੀ। ਅੰਤਰੀਵੀ ਜੀਵਨ ਦੀ ਸ਼ੁੱਧਤਾ ਤੋਂ ਬਿਨਾ ਬਾਹਰਲਾ ਰੂਪ ਸ਼ਿੰਗਾਰ ਜੀਵਨ ਨੂੰ ਵਿਅਰਥ ਗੁਆਉਣ ਤੇ ਤੁਲ ਹੈ। ਜੀਵਨ ਦੀ ਅੰਦਰੂਨੀ ਪਵਿੱਤਰਤਾ, ਕਰਮਾਂ ਨੂੰ ਧਰਤੀ ਬਣਾ ਕੇ, ਗਿਆਨ ਦਾ ਬੀਜ ਪਾਉਣ ਨਾਲ ਪ੍ਰਾਪਤ ਹੁੰਦੀ ਹੈ ਜਿਸ ਲਈ ਸੱਚ ਦੇ ਪਾਣੀ ਤੇ ਕਿਸਾਨ ਦੀ ਸਿੱਦਕ ਦਿਲੀ ਦੀ ਜ਼ਰੂਰਤ ਹੁੰਦੀ ਹੈ ਜਿਵੇਂ:

*ਅਮਲੁ ਕਰਿ ਧਰਤੀ ਬੀਜੁ ਸਬਦੋ ਕਰਿ ਸਚ ਕੀ ਆਬ ਨਿਤ ਦੇਹਿ ਪਾਣੀ॥ . . .*
*ਮਾਲ ਕੈ ਮਾਣੈ ਰੂਪ ਕੀ ਸੋਭਾ ਇਤੁ ਬਿਧੀ ਜਨਮੁ ਗਵਾਇਆ॥ (ਪੰਨਾ ੨੪)*

**ਵਾਤਾਵਰਨਕ ਇਕਸੁਰਤਾ:-** ਸੰਸਾਰਕ ਅਮਨ ਲਈ ਵਾਤਾਵਰਣਕ ਇਕਸੁਰਤਾ ਮੁੱਖ ਸ਼ਰਤ ਹੈ। *ਜੋ ਬ੍ਰਹਮੰਡੇ ਸੋਈ ਪਿੰਡੇ* ਦਾ ਫੁਰਮਾਨ ਮਨੁੱਖ ਨੂੰ ਆਪੇ ਤੇ ਬ੍ਰਹਿਮੰਡ ਦੀ ਏਕਤਾ ਲਈ ਪ੍ਰੇਰਦਾ ਹੈ। ਵਾਤਾਵਰਨਕ ਇਕਸੁਰਤਾ ਲਈ ਪਹਿਲੇ ਪਰਵਾਰਿਕ

ਇਕਸੁਰਤਾ ਦੀ ਲੋੜ ਹੈ ਜਿਸ ਲਈ *ਮਾਈ ਬਾਪ ਪੁਤ੍ਰ ਸਭਿ ਹਰਿ ਕੇ ਕੀਏ* ਦੇ ਫੁਰਮਾਨ ਤੋਂ ਸੇਧ ਲੈਣੀ ਚਾਹੀਦੀ ਹੈ। ਦੂਜੀ ਇਕਸੁਰਤਾ ਸਮਾਜਿਕ ਇਕਸੁਰਤਾ ਹੈ ਜਿਸ ਦੀ ਪ੍ਰਾਪਤੀ *ਹੋਇ ਇਕਤ੍ਰ ਮਿਲਹੁ ਮੇਰੇ ਭਾਈ* ਦੇ ਫੁਰਮਾਨ ਤੇ ਅਮਲ ਕਰਨ ਨਾਲ ਹੋ ਸਕਦੀ ਹੈ। ਤੀਜੀ ਇਕਸੁਰਤਾ ਵਿਸ਼ਵਮਈ ਇਕਸੁਰਤਾ ਹੈ ਜੋ *ਪਸਰਿਓ ਆਪਿ ਹੋਇ ਅਨਤ ਤਰੰਗ* ਦੇ ਗੁਰਬਾਣੀ ਫੁਰਮਾਨ ਦੀ ਮੁੱਖੋਂ ਪ੍ਰੇਰਣਾ ਹੈ।

**ਸਾਰ ਕਥਨ :-** ਵਾਤਾਵਰਨ ਦੇ ਬਚਾਉ ਲਈ ਅਜਿਹੀਆਂ ਸ਼ਖ਼ਸੀਅਤਾਂ ਦੀ ਲੋੜ ਹੈ ਜੋ ਕੁਦਰਤ ਵਿੱਚੋਂ ਕਾਦਰ ਪਛਾਣਨ ਵਾਲੀ ਦ੍ਰਿਸ਼ਟੀ ਰੱਖਦੀਆਂ ਹੋਣ ਅਤੇ *ਬਲਿਹਾਰੀ ਕੁਦਰਤਿ ਵਸਿਆ* ਦੇ ਫੁਰਮਾਨ ਦੀ ਪ੍ਰੇਰਣਾ ਨੂੰ ਗ੍ਰਹਿਣ ਕਰਨ ਜੋ ਅੰਦਰੂਨੀ ਤਬਦੀਲੀ ਦੁਆਰਾ ਸੱਚ ਤੇ ਸਾਦਗੀ ਅਪਣਾਅ ਕੇ, ਵਿਸ਼ਾਲ ਚੇਤਨਾ ਦੇ ਧਾਰਨੀ ਹੋਣ ਤੇ ਉਹ ਸਮਾਨਤਾ, ਸੁਤੰਤਰਤਾ ਤੇ ਨਿਆਂ ਦੀਆਂ ਮਾਨਵੀ ਕੀਮਤਾਂ ਦੀ ਹਰੇਕ ਮਨੁੱਖ ਨੂੰ ਗਰੰਟੀ ਦੇਣ ਤਾਂਕਿ ਜੰਗਾਂ ਰੁਕ ਸਕਣ, ਸਦੀਵੀ ਅਮਨ ਹੋ ਸਕੇ ਅਤੇ ਵਾਤਾਵਰਨ ਦੀ ਅਪਵਿੱਤਰਤਾ ਦੀ ਸਮੱਸਿਆ ਦਾ ਪੂਰੀ ਤਰ੍ਹਾਂ ਸਮਾਧਾਨ ਹੋ ਜਾਏ। ■


## ਫ਼ਾਰਮ IV ਰੂਲ ੮

| | |
|---|---|
| ੧. ਛਪਣ ਦਾ ਅਸਥਾਨ | ਸ੍ਰੀ ਅੰਮ੍ਰਿਤਸਰ |
| ੨. ਛਪਣ ਦਾ ਸਮਾਂ | ਹਰ ਮਹੀਨੇ ਦੀ ੫ ਤਾਰੀਖ਼ |
| ੩. ਛਾਪਣ ਵਾਲੇ ਦਾ ਨਾਂ | ਸ. ਦਿਲਜੀਤ ਸਿੰਘ |
| ਕੌਮੀਅਤ | ਭਾਰਤੀ |
| ਪਤਾ | ਐਡੀ: ਸਕੱਤਰ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ। |
| ੪. ਪ੍ਰਕਾਸ਼ਕ ਦਾ ਨਾਂ | ਸ. ਦਿਲਜੀਤ ਸਿੰਘ |
| ਕੌਮੀਅਤ | ਭਾਰਤੀ |
| ਪਤਾ | ਐਡੀ: ਸਕੱਤਰ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ। |
| ੫. ਸੰਪਾਦਕ | ਸਤਵਿੰਦਰ ਸਿੰਘ |
| ਕੌਮੀਅਤ | ਭਾਰਤੀ |
| ਪਤਾ | ਸੰਪਾਦਕ, 'ਗੁਰਮਤਿ ਪ੍ਰਕਾਸ਼' |
| | ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ । |
| ੬. ਮਾਲਕ | ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ । |

ਮੈਂ ਸਤਵਿੰਦਰ ਸਿੰਘ ਘੋਸ਼ਣਾ ਕਰਦਾ ਹਾਂ ਕਿ ਜਿਥੋਂ ਤਕ ਮੈਨੂੰ ਪਤਾ ਹੈ, ਉੱਪਰ ਦਿੱਤੀ ਜਾਣਕਾਰੀ ਸਹੀ ਹੈ ।

ਸਹੀ/- ਸਤਵਿੰਦਰ ਸਿੰਘ
ਸੰਪਾਦਕ, 'ਗੁਰਮਤਿ ਪ੍ਰਕਾਸ਼'

# ਕ੍ਰੋਧ ਦਾ ਫਲ

*-ਗਿ. ਦਿੱਤ ਸਿੰਘ**

ਜਿਸ ਪ੍ਰਕਾਰ ਅਸੀਂ ਹੋਰਨਾਂ ਚਿੱਤ ਦੀਆਂ ਬਿਰਤੀਆਂ ਦਾ ਪ੍ਰਭਾਵ ਦੇਖਦੇ ਹਾਂ ਇਸੀ ਤਰ੍ਹਾਂ ਅਸੀਂ ਕ੍ਰੋਧ ਦੀ ਸਮਰੱਥਾ ਵੱਲ ਆਪਨੇ ਆਪ ਦੀ ਬਿਰਤੀ ਨੂੰ ਜੋੜ ਕੇ ਵਿਚਾਰ ਕਰਦੇ ਹਾਂ ਤਦ ਇਸ ਦਾ ਪ੍ਰਭਾਵ ਭੀ ਕੁਝ ਹੋਰਨਾਂ ਨਾਲੋਂ ਘੱਟ ਨਹੀਂ ਪਾਉਂਦੇ। ਇਸ ਪਰ ਇਕ ਮਹਾਤਮਾ ਦਾ ਵਾਕ ਹੈ ਕਿ: "ਕਾਲਕੂਟ ਅਰ ਕ੍ਰੋਧ ਮੈਂ ਵਡੋ ਅੰਤਰੋ ਆਹਿ। ਕ੍ਰੋਧ ਨਿਜ ਮਾਨਸ ਕੋ ਦਹੇ, ਵਿਖ ਨ ਸੁਆਸੈ ਦਾਹ"। ਇਸ ਬਚਨ ਦਾ ਭਾਵ ਇਹ ਹੈ ਕਿ ਜ਼ਹਿਰ ਅਤੇ ਕ੍ਰੋਧ ਦੋਨਾਂ ਵਿਚ ਬਹੁਤ ਸਾਰਾ ਭੇਦ ਪਾਇਆ ਜਾਂਦਾ ਹੈ, ਕਿਉਂਕਿ ਵਿਖ ਦਾ ਇਹ ਸੁਭਾਵ ਹੈ, ਜਿਸ ਦੇ ਪਾਸ ਹੁੰਦੀ ਹੈ ਉਸ ਨੂੰ ਨਹੀਂ ਦੁੱਖ ਦੇਂਦੀ, ਪਰੰਤੂ ਉਸ ਪੁਰਖ ਤੇ ਜੋ ਭਿੰਨ ਹੁੰਦਾ ਹੈ ਉਸ ਨੂੰ ਦੁੱਖ ਦੇਂਦੀ ਹੈ॥

ਕਿੰਤੂ ਕ੍ਰੋਧ ਦਾ ਸੁਭਾਵ ਹੈ ਕਿ ਜਿਸ ਦੇ ਇਹ ਆਸਰੇ ਹੁੰਦਾ ਹੈ ਉਸ ਨੂੰ ਕਈ ਤਰ੍ਹਾਂ ਦੁੱਖ ਪ੍ਰਦਾਨ ਕਰਦਾ ਹੈ, ਜੈਸਾ ਕਿ ਅਗਨੀ ਜਿਨ੍ਹਾਂ ਲਕੜੀਆਂ ਦੇ ਅਧੀਨ ਹੁੰਦੀ ਹੈ ਉਨ੍ਹਾਂ ਸਾਰੀਆਂ ਲਕੜੀਆਂ ਨੂੰ ਜਾਲ ਫੂਕ ਕੇ ਨਸ਼ਟ ਕਰ ਦੇਂਦੀ ਹੈ, ਇਸ ਤਰ੍ਹਾਂ ਕ੍ਰੋਧ ਭੀ ਜਿਸ ਪੁਰਖ ਦੇ ਆਸਰੇ ਰਹਿੰਦਾ ਹੈ ਸੋ ਉਸੇ ਨੂੰ ਨਸ਼ਟ ਕਰਦਾ ਹੈ ਅਤੇ ਜਿਸ ਤਰ੍ਹਾਂ ਅਗਨੀ ਦਾ ਸੁਭਾਵ ਇਹ ਭੀ ਹੈ ਜੋ ਅਪਨੇ ਆਸਰੇ ਤੇ ਭਿੰਨ ਭੀ, ਜੋ ਵਸਤੂਆਂ ਹਨ, ਉਨ੍ਹਾਂ ਨੂੰ ਭੀ ਸਾੜ ਕੇ ਸੱਤਿਅਨਾਸ ਕਰ ਦੇਂਦੀ ਹੈ। ਇਸੀ ਪ੍ਰਕਾਰ ਕ੍ਰੋਧ ਭੀ ਕ੍ਰੋਧੀ ਪੁਰਖ ਨੂੰ ਦੁੱਖ ਦੇ ਕੇ, ਜੋ ਉਸ ਦੇ ਸਮੀਪ ਹੁੰਦੇ ਹਨ, ਉਨ੍ਹਾਂ ਨੂੰ ਦੁੱਖ ਦੇਂਦਾ ਹੈ॥

ਜਿਸ ਸਮਜ ਇਹ ਕ੍ਰੋਧ ਪੁਰਖ ਦੇ ਰਿਦੇ ਵਿੱਚੋਂ ਜਾਗ ਕੇ ਅਪਨੇ ਪ੍ਰਤਾਪ ਨੂੰ ਸਾਰੇ ਸਰੀਰ ਵਿਚ ਪ੍ਰਜੱਲਤ ਕਰਦਾ ਹੈ, ਤਦ ਉਸ ਦੇ ਸਾਰੇ ਪਹਿਲੇ ਸੁਭਾਵ ਨੂੰ ਪਲਟ ਦੇਂਦਾ ਹੈ, ਜੈਸਾ ਕਿ ਮੱਥੇ ਪਰ ਵੱਟ ਅਤੇ ਅੱਖਾਂ ਵਿਚ ਲਾਲੀ ਅਤੇ ਚਿਹਰੇ ਪਰ ਸੁਰਖੀ ਆਇ ਜਾਂਦੀ ਹੈ ਇਸੀ ਤਰ੍ਹਾਂ ਸਵਾਸ ਦਾ ਸ਼ੀਘ੍ਰਤਾ ਅਰ ਬੋਲ ਵਿਚ ਘਬਰਾਹਟ ਅਰ ਹੱਥਾਂ ਪੈਰਾਂ ਵਿਚ ਹਲਚਲ ਮਚ ਜਾਂਦੀ ਹੈ, ਜਿਸ ਦੇ ਪਰਤਾਪ ਨਾਲ ਪੁਰਖ, ਮਾਤਾ, ਪਿਤਾ, ਇਸਤਰੀ ਅਤੇ ਪੁੱਤਰ ਪੋਤਰਿਆਂ ਨੂੰ ਇਸ ਪ੍ਰਕਾਰ ਨਿਰਦਯ ਹੋ ਕੇ ਮਾਰ ਦਿੰਦਾ ਹੈ, ਜਿਸ ਪ੍ਰਕਾਰ ਕੋਈ ਕਸਾਈ ਹੱਥ ਵਿਚ ਛੁਰੀ ਲੈ ਕੇ ਜਾਨਵਰਾਂ ਨੂੰ ਵੱਢ ਸਿੱਟਦਾ ਹੈ॥

ਫੇਰ ਜਿਸ ਸਮਜ ਇਸ ਦਾ ਨਿਵਾਸ ਪੁਰਖ ਦੇ ਅੰਤਹਕਰਨ ਵਿਚ ਹੁੰਦਾ ਹੈ ਤਦ ਸਾਰੇ ਸ਼ੁਭ ਗੁਣ ਇਸੇ ਤੇ ਦੂਰ ਹੋਇ ਜਾਂਦੇ ਹਨ, ਜੈਸਾ ਕਿ ਇਕ ਮਹਾਤਮਾ ਦਾ ਕਥਨ ਹੈ ਕਿ "ਕ੍ਰੋਧ ਜਬੇ ਕਰ ਮੈਂ ਧਰੇ ਚੰਦ੍ਰਹਾਸ ਬਲਧਾਰ। ਸਤ ਅਸੱਤਜ ਅਪਰ ਗ੍ਰਹ ਭਾਵਨ ਮੁਏ ਨਿਹਾਰ" ਜਿਸ ਦਾ ਭਾਵ ਇਹ ਹੈ ਕਿ ਜਿਸ ਸਮਜ ਕ੍ਰੋਧ ਅਪਨੇ ਹੱਥਾਂ ਵਿਚ ਤੇਗ ਪਕੜਦਾ ਹੈ, ਤਦ ਹੇ ਪਜਾਰੀ ਸੱਤ ਬੋਲਨਾ, ਚੋਰੀ ਨਾ ਕਰਨਾ ਅਤੇ ਪਰਾਏ ਮਾਲ ਨੂੰ ਨਾ ਛੇੜਨਾ ਇਹ ਸਾਰੇ ਮਰੇ ਹੋਏ ਦੇਖ ਸਕੀਦੇ ਹਨ, ਜਿਸ ਦਾ ਭਾਵ ਇਹ ਹੈ ਕਿ ਕ੍ਰੋਧ ਦੇ ਆਉਨੇ ਕਰਕੇ ਇਕ ਭੀ ਅੱਛਾ ਗੁਣ ਠਹਿਰ

*ਗੁਰਪੁਰਵਾਸੀ

ਨਹੀਂ ਸਕਦਾ॥

ਭਾਈ ਦਾ ਖ਼ੂਨ ਭਾਈ ਇਸ ਕ੍ਰੋਧ ਦੇ ਅਧੀਨ ਹੋ ਕੇ ਕਰ ਦਿੰਦਾ ਹੈ। ਇਸੀ ਪ੍ਰਕਾਰ ਮਾਤਾ ਦੀ ਗਰਦਨ ਛੁਰੀ ਦੇ ਨਾਲ ਇਹ ਕ੍ਰੋਧ ਹੀ ਪੁਰਖ ਦੇ ਹੱਥੋਂ ਕਟਾ ਦੇਂਦਾ ਹੈ। ਸੱਤ ਅਸੱਤ ਅਤੇ ਭਲੇ ਬੁਰੇ ਦਾ ਗਿਆਨ, ਜੋ ਆਤਮਾ ਦਾ ਸੁਭਾਵਕ ਧਰਮ ਹੈ, ਸੋ ਇਸ ਕ੍ਰੋਧ ਦੀ ਅੰਧੇਰੀ ਆਉਨ ਨਾਲ ਇਸ ਤਰ੍ਹਾਂ ਨਾਸ਼ ਹੋ ਜਾਂਦਾ ਹੈ ਜਿਸ ਤਰ੍ਹਾਂ ਵੱਡੀ ਕਾਲੀ ਬੋਲੀ ਅੰਧੇਰੀ ਦੇ ਆਉਨ ਤੇ ਅਕਾਸ਼ ਦੇ ਨਿਰਮਲਤਾ ਆਦਿਕ ਗੁਣ ਆਪੇ ਹੀ ਜਾਂਦੇ ਰਹਿੰਦੇ ਹਨ॥

ਕ੍ਰੋਧ ਦਾ ਸਾਰਾ ਹਾਲ ਜੇ ਕਰਕੇ ਕਥਨ ਕੀਤਾ ਜਾਏ ਤਾਂ ਬਹੁਤ ਵੱਡਾ ਪੁਸਤਕ ਬਨ ਸਕਦਾ ਹੈ, ਪਰੰਤੂ ਹਰ ਇਕ ਪਾਠਕ ਇਸ ਦੇ ਪ੍ਰਤਾਪ ਨੂੰ ਜਾਨਦਾ ਹੈ ਇਸ ਵਾਸਤੇ ਅੱਗੇ ਇਸ ਦੇ ਨਾਸ ਦਾ ਉਪਾਇ ਦੇਵਾਂਗੇ॥

(ਖਾਲਸਾ ਅਖ਼ਬਾਰ ਲਾਹੌਰ, ੧੧ ਸਤੰਬਰ, ੧੮੯੬, ਪੰਨਾ ੩)

# ਕਰੋਧ ਦਾ ਦਾਰੂ

ਜਦ ਅਸੀਂ ਬੜੀ ਭਾਰੀ ਅਗਨੀ ਨੂੰ ਅਗਨੀ ਨਾਲ ਹੀ ਬੁਝਾਨਾ ਚਾਹੀਏ ਤਦੋਂ ਸਗੋਂ ਅੱਗੇ ਨਾਲੋਂ ਭੀ ਦੁਗਨੀ ਹੋ ਜਾਂਦੀ ਹੈ। ਇਸ ਤਰ੍ਹਾਂ ਜਦ ਅਸੀਂ ਕਰੋਧ ਦੀ ਅੱਗ ਨੂੰ ਕਰੋਧ ਨਾਲ ਹੀ ਮਿਟਾਉਨਾ ਚਾਹੀਏ ਤਾਂ ਸਗੋਂ ਅੱਗੇ ਨਾਲੋਂ ਭੀ ਦੂਨਾ ਭਾਂਬੜ ਮੱਚ ਪੈਂਦਾ ਹੈ, ਪਰੰਤੂ ਪ੍ਰਤੱਖ ਪ੍ਰਮਾਨ ਨਾਲ ਏਹੋ ਸਿੱਧ ਹੁੰਦਾ ਹੈ ਜੋ ਅਗਨੀ ਜਲ ਨਾਲ ਹੀ ਬੁਝਾਈ ਜਾਂਦੀ ਹੈ ਇਸੀ ਤਰ੍ਹਾਂ ਕਰੋਧ ਦੀ ਅਗਨੀ ਬੁਝਾਉਨ ਵਾਸਤੇ ਭੀ ਖਿਮਾ ਦੇ ਜਲ ਥੀਂ ਬਿਨਾਂ ਹੋਰ ਕੋਈ ਵਸਤੂ ਨਹੀਂ। ਖਿਮਾ ਕਰਨ ਦੇ ਵੇਲੇ ਪੁਰਸ਼ ਦੇ ਨੇਤ੍ਰਾਂ ਵਿਚ ਲੱਜਿਆ, ਬਚਨਾਂ ਵਿਚ ਨਿਮ੍ਰਤਾ ਅਤੇ ਹਿਰਦਯ ਵਿਚ ਸ਼ਾਂਤੀ ਆ ਜਾਂਦੀ ਹੈ। ਮਹਾਤਮਾ ਪੁਰਸ਼ਾਂ ਦੇ ਅੱਛੇ ਗੁਨਾਂ ਵਿੱਚੋਂ ਇਹ ਗੁਣ ਭੀ ਗਿਣੇ ਜਾਂਦੇ ਹਨ ਜੈਸਾ ਕਿ ਬਿਪਤਾ ਬਨੀ ਵਿਚ ਧੀਰਜ ਦਾ ਧਾਰਨਾ, ਯੁੱਧ ਵਿਚ ਸੂਰਬੀਰਤਾ ਦਾ ਦਿਖਾਉਣਾ, ਬਚਨਾਂ ਵਿਚ ਚਤਰਾਈ ਅਤੇ ਕਰੋਧ ਉਦੇ ਹੋਏ ਵਿਚ ਖਿਮਾ ਦਾ ਧਾਰਨ। ਇਸ ਤੇ ਪ੍ਰਸਿੱਧ ਹੁੰਦਾ ਹੈ ਕਿ ਇਹ ਕਰੋਧ ਦੇ ਮਾਰਨੇ ਨੂੰ ਖਿਮਾ ਹੀ ਇਕ ਉੱਤਮ ਸ਼ਸਤ੍ਰ ਹੈ, ਜਿਸ ਤਰ੍ਹਾਂ ਕਰੋਧ ਦੇ ਕਰਨ ਵਾਲੇ ਨੂੰ ਨੀਚਾ ਅਤੇ ਸ਼ੂਦ੍ਰ ਸਮਝਿਆ ਜਾਂਦਾ ਹੈ ਇਸੇ ਤਰ੍ਹਾਂ ਖਿਮਾ ਕਰਨ ਵਾਲੇ ਪੁਰਸ਼ ਨੂੰ ਉੱਤਮ ਅਤੇ ਵੱਡਾ ਸਮਝਿਆ ਜਾਂਦਾ ਹੈ। ਜੈਸਾ ਕਿ ਇਕ ਮਹਾਤਮਾ ਦਾ ਬਚਨ ਹੈ– "ਖਿਮਾ ਵੱਡੇ ਤੇ ਹੋਤ ਹੈ ਛੋਟੇ ਤੇ ਉਤਪਾਤ। ਕਿਆ ਵਿਸ਼ਨੂੰ ਦਾ ਘਟ ਗਿਓ ਜੇ ਭਰਿਗ ਨੇ ਮਾਰੀ ਲਾਤ।" ਇਸ ਤੇ ਸਿੱਧ ਹੁੰਦਾ ਹੈ ਕਿ ਭਰਿਗ ਕਰੋਧ ਨਾਲ ਲੱਤ ਮਾਰਨ ਕਰਕੇ ਛੋਟਾ ਅਤੇ ਵਿਸ਼ਨੂੰ ਖਿਮਾ ਕਰਨ ਕਰਕੇ ਵੱਡਾ ਕਿਹਾ ਗਿਆ॥

ਦਸਵੇਂ ਗੁਰੂ ਜੀ ਨੂੰ ਸਿੱਖਾਂ ਨੇ ਪੁੱਛਿਆ ਕਿ ਹੇ ਮਹਾਰਾਜ! ਜੇ ਕੋਈ ਵਿਰੋਧ ਕਰੇ ਤਾਂ ਉਸ ਨਾਲ ਕੀ ਕਰਣਾ ਜੋਗ ਹੈ, ਜਿਸ ਪਰ ਗੁਰੂ ਜੀ ਨੇ ਉੱਤਰ ਦਿੱਤਾ ਕਿ ਭਾਈ ਖਿਮਾ ਕਰੋ। ਦੂਜੀ ਵਾਰ ਸਿੱਖਾਂ ਨੇ ਫੇਰ ਆਖਿਆ ਕਿ ਮਹਾਰਾਜ! ਜੇ ਉਹ ਫੇਰ ਭੀ ਵੈਰ ਕਰੇ ਤਾਂ ਕੀ ਕਰੀਏ? ਗੁਰੂ ਜੀ ਨੇ ਹੁਕਮ ਕੀਤਾ ਕਿ ਫਿਰ ਭੀ ਖਿਮਾ ਕਰੋ। ਤੀਜੀ ਵਾਰ ਸਿੱਖਾਂ ਨੇ ਫੇਰ ਏਹੀ ਪ੍ਰਸ਼ਨ ਕੀਤਾ ਜਿਸ ਦਾ ਗੁਰੂ ਜੀ ਨੇ ਖਿਮਾ ਕਰਨਾ ਹੀ ਉੱਤਰ ਦਿੱਤਾ। ਜਦੋਂ ਚੌਥੀ ਵਾਰ ਸਿੱਖਾਂ ਨੇ ਪੁੱਛਿਆ

ਤਦ ਗੁਰੂ ਜੀ ਨੇ ਹੱਸ ਕੇ ਕਿਹਾ ਕਿ ਸਿੱਖੋ ਫੇਰ ਉਹ ਬੁਰਾ ਕਰਣ ਜੋਗਾ ਹੀ ਨਾ ਰਹੇਗਾ। ਗੁਰੂ ਜੀ ਦੇ ਇਸ ਕਥਨ ਤੇ ਸਿੱਧ ਹੋਯਾ ਕਿ ਖਿਮਾਂ ਨੇ ਅੰਤ ਨੂੰ ਕਰੋਧ ਪਰ ਫਤਹਿ ਪਾਈ॥

ਪ੍ਰਬੋਧ ਚੰਦ੍ਰ ਨਾਟਕ ਵਿਚ ਰਾਜਾ ਬਬੇਕ ਨੂੰ ਖਿਮਾ ਨੇ ਏਹੋ ਕਿਹਾ ਸੀ ਕਿ ਹੇ ਮਹਾਰਾਜ! ਕਰੋਧ ਨੂੰ ਮਾਰਨ ਦੇ ਲਈ ਮੈਨੂੰ ਕਿਸੇ ਭੀ ਸ਼ਸਤ੍ਰ ਦੀ ਲੋੜ ਨਹੀਂ ਹੈ, ਕਿੰਤੂ ਉਸ ਦੇ ਜਿੱਤਨੇ ਲਈ ਮੇਰੇ ਸੈਹਨਸ਼ੀਲਤਾ ਦੇ, ਜੋ ਬਾਨ ਹਨ, ਸੋਈ ਕਾਫੀ ਹਨ, ਜਦੋਂ ਕੋਈ ਅੱਖੀਂ ਲਾਲ ਕਰਕੇ ਤੇ ਸਿਰ ਹਿਲਾ ਕੇ ਕ੍ਰੋਧ ਦੇ ਬਚਨ ਬੋਲੇ ਤੇ ਤਦ ਅੱਗੋਂ ਹੱਸ ਕੇ ਮਿੱਠਾ ਬੋਲਣ ਤੇ ਹੀ ਉਸ ਦਾ ਕ੍ਰੋਧ ਸ਼ਾਂਤ ਹੋ ਜਾਏਗਾ॥

ਪਿਆਰੇ ਪਾਠਕੋ ਜੇ ਤੁਸੀਂ ਭੀ ਇਸ ਕ੍ਰੋਧ ਸ਼ੱਤ੍ਰੂ ਦੇ ਜਿੱਤਣ ਲਈ ਸ਼ੱਸਤ੍ਰ ਚਾਹੁੰਦੇ ਹੋ ਤਦ ਖਿਮਾਂ ਤੇ ਵਧ ਕੇ ਹੋਰ ਕੋਈ ਉਪਾਉ ਨਹੀਂ ਹੈ॥

(ਖਾਲਸਾ ਅਖ਼ਬਾਰ ਲਾਹੌਰ, ੧੮ ਸਤੰਬਰ, ੧੮੯੬, ਪੰਨਾ ੩)

f w ieMr j lq isG ggAwxl dAwwsMdq psqk *'ਗਿਆਨੀ ਦਿੱਤ ਸਿੰਘ ਤੇ ਸਿੱਖ ਮਸਲੇ'* ਵਿੱਚੋਂ ਧੰਨਵਾਦ ਸਹਿਤ। ■

---

ਬਾਲ-ਕਵਿਤਾ

# ਪੰਜਾਬੀ ਮਾਂ ਬੋਲੀ

*-ਸ. ਅਮਰੀਕ ਸਿੰਘ ਤਲਵੰਡੀ ਕਲਾਂ**

ਦੇਸ਼ ਮੇਰੇ ਦੇ ਪਿਆਰੇ ਬੱਚਿਓ,
ਮਾਂ ਬੋਲੀ ਨਾਲ਼ ਕਰੋ ਪਿਆਰ।
ਮਾਂ ਦਾ ਜਿਸ ਨੂੰ ਨਾਂ ਹੈ ਦਿੱਤਾ,
ਮਾਂ ਜਿਹਾ ਫਿਰ ਕਰੋ ਸਤਿਕਾਰ।
ਮਾਂ ਬੋਲੀ ਅਨਮੋਲ ਬੱਚਿਓ,
ਮਿੱਠੜੇ ਏਹਦੇ ਬੋਲ ਬੱਚਿਓ।
ਜੀਭ ਦੇ ਉੱਤੇ ਜਦੋਂ ਆਵੇ,
ਮਿਸ਼ਰੀ ਦੇਵੇ ਘੋਲ ਬੱਚਿਓ।
ਜੀਹਨੇ ਦਿੱਤੀ ਨਿੱਘੀ ਲੋਰੀ,
ਉਹ ਤੋਂ ਜਾਵੋਂ ਕਿਉਂ ਮੁਖੜਾ ਮੋੜੀ?
ਬਚਪਨ ਬੁੱਕਲ ਵਿਚ ਹੰਢਾਕੇ,
ਹੋਰ ਕਿਸੇ 'ਤੇ ਕਿਉਂ ਰੱਖੋਂ ਡੋਰੀ?

ਮਾਂ ਬੋਲੀ ਹੀ ਦੱਸਦੀ ਸਾਨੂੰ,
ਵੱਖੋ ਵੱਖਰੇ ਰਿਸ਼ਤੇ ਜਗ ਦੇ।
ਕੋਈ ਸਾਡਾ ਕੀ ਹੈ ਲੱਗਦਾ,
ਅਸੀਂ ਕਿਸੇ ਦੇ ਕੀ ਹਾਂ ਲੱਗਦੇ।
ਗੁਰੂਆਂ ਅਤੇ ਭਗਤਾਂ ਨੇ ਵੀ,
ਸਭ ਨੇ ਇਹ ਸਤਿਕਾਰੀ ਬੋਲੀ।
ਸ਼ਬਦਾਂ ਅਤੇ ਸਲੋਕਾਂ ਦੇ ਵਿਚ,
ਆਪਣੇ ਮੁੱਖੋਂ ਉਚਾਰੀ ਬੋਲੀ।
ਮਾਂ ਬੋਲੀ ਦੇ ਸਦਕਾ ਬੱਚਿਓ,
ਬਣੇ ਵੱਡੇ-ਵੱਡੇ ਵਿਦਵਾਨ।
ਮਾਂ ਬੋਲੀ ਨੇ 'ਤਲਵੰਡੀ'ਨੂੰ ਵੀ,
ਬੜਾ ਬਖ਼ਸ਼ਿਆ ਹੈ ਸਨਮਾਨ।

**ਗਿੱਲ ਨਗਰ, ਗਲੀ ਨੰ-੧੩, ਮੁਲਾਂਪੁਰ ਦਾਖ਼ਾ, ਲੁਧਿਆਣਾ। ਮੋ: +੯੧੯੪੬੩੫-੪੨੮੯੬.*

# ਮਨੁੱਖੀ ਸੇਵਾ ਦੀ ਆਦਰਸ਼ਕ ਮਿਸਾਲ: ਬੀਬੀ ਭਾਨੀ ਕੰਨਿਆ ਨੇਤਰਹੀਣ ਵਿਦਿਆਲਾ

*-ਸਤਵਿੰਦਰ ਸਿੰਘ ਫੂਲਪੁਰ**

ਗੁਰਮਤਿ ਆਸ਼ੇ ਵਿਚ ਸੇਵਾ ਨੂੰ ਮਨੁੱਖੀ ਜੀਵਨ ਦਾ ਉੱਚ ਆਦਰਸ਼ ਮੰਨਿਆ ਗਿਆ ਹੈ। ਇਸ ਉੱਚ ਆਦਰਸ਼ ਨੂੰ ਵਿਵਹਾਰਕ ਜੀਵਨ ਵਿਚ ਅਪਣਾਉਂਦਿਆਂ ਲੋੜਵੰਦਾਂ ਦੀ ਸੇਵਾ ਤੇ ਪਰਉਪਕਾਰ ਲਈ ਅੱਗੇ ਆਉਣਾ ਹਰੇਕ ਗੁਰਸਿੱਖ ਦਾ ਪਰਮ ਉਦੇਸ਼ ਹੈ। ਪੰਥ ਪ੍ਰਵਾਨਿਤ ਸਿੱਖ ਰਹਿਤ ਮਰਯਾਦਾ ਅਨੁਸਾਰ, ਸੇਵਾ ਕੇਵਲ ਪੱਖੇ, ਲੰਗਰ ਆਦਿ 'ਤੇ ਨਹੀਂ ਮੁੱਕ ਜਾਂਦੀ, ਸਿੱਖ ਦੀ ਸਾਰੀ ਜ਼ਿੰਦਗੀ ਪਰਉਪਕਾਰ ਵਾਲੀ ਹੈ। ਗੁਰੂ ਸਾਹਿਬਾਨ ਨੇ ਆਪ ਲੋੜਵੰਦਾਂ, ਨਿਆਸਰਿਆਂ, ਦੁਖਿਆਰਿਆਂ ਦੀ ਸੇਵਾ ਕਰਕੇ ਗੁਰਸਿੱਖਾਂ ਲਈ ਮਿਸਾਲ ਕਾਇਮ ਕੀਤੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਅਨੁਸਾਰ ਉਹੋ ਮਨੁੱਖ ਪਰਮਾਤਮਾ ਦੇ ਦਰ 'ਤੇ ਪਰਵਾਨ ਹੁੰਦੇ ਹਨ ਜੋ ਇਸ ਜਗਤ ਵਿਚ ਵਿਚਰਦਿਆਂ ਸੇਵਾ ਦੀ ਘਾਲ ਕਮਾਈ ਕਰਦੇ ਹਨ:

*ਵਿਚਿ ਦੁਨੀਆ ਸੇਵ ਕਮਾਈਐ॥ ਤਾ ਦਰਗਹ ਬੈਸਣੁ ਪਾਈਐ॥ (ਪੰਨਾ ੨੬)*

ਸੇਵਾ ਦਾ ਘੇਰਾ ਬਹੁਤ ਵਿਸ਼ਾਲ ਹੈ, ਜਿਵੇਂ ਗਰੀਬਾਂ ਬੇਰੁਜ਼ਗਾਰਾਂ ਲਈ ਰੁਜ਼ਗਾਰ ਦੇ ਸਾਧਨ ਮੁਹੱਈਆ ਕਰਾਉਣੇ, ਲੋੜਵੰਦ ਬੱਚਿਆਂ ਲਈ ਪੜ੍ਹਾਈ ਦੇ ਸਾਧਨ ਪੈਦਾ ਕਰਨੇ, ਅੰਗਹੀਣਾਂ, ਨਿਆਸਰਿਆਂ ਦੀ ਸਾਂਭ-ਸੰਭਾਲ ਕਰਨੀ ਆਦਿ। ਅਜਿਹੀ ਹੀ ਪ੍ਰਕਿਰਤੀ ਦੇ ਕਾਰਜ ਕਰ ਰਹੀਆਂ ਸੰਸਥਾਵਾਂ ਪਿੰਗਲਵਾੜਾ, ਸੈਂਟਰਲ ਖਾਲਸਾ ਯਤੀਮਖਾਨਾ ਸ੍ਰੀ ਅੰਮ੍ਰਿਤਸਰ ਆਦਿ ਮਨੁੱਖਤਾ ਦੀਆਂ ਸ਼ੁਭ ਅਸੀਸਾਂ ਦੀਆਂ ਭਾਗੀਦਾਰ ਹਨ।

ਹਥਲੇ ਲੇਖ ਵਿਚ ਅਸੀਂ ਅਜਿਹੀ ਹੀ ਇਕ ਸੰਸਥਾ **ਬੀਬੀ ਭਾਨੀ ਕੰਨਿਆ ਨੇਤਰਹੀਣ ਵਿਦਿਆਲਾ** ਬਾਰੇ ਗੱਲ ਕਰਾਂਗੇ। ਤਾਜੇ ਪਾਣੀਆਂ ਨਾਲੋਂ ਨਿਰਮਲ ਅਤੇ ਮਖਮਲ ਨਾਲੋਂ ਕੋਮਲ ਹਿਰਦਾ ਰੱਖਣ ਵਾਲੀਆਂ ਧੀਆਂ, ਧੀ, ਭੈਣ, ਪਤਨੀ, ਮਾਂ ਆਦਿ ਕਈ ਰਿਸ਼ਤਿਆਂ ਦੇ ਰੂਪ ਵਿਚ ਪਰਵਾਰ ਅਤੇ ਸਮਾਜ ਨੂੰ ਰਿਸ਼ਤਿਆਂ ਦੇ ਮੋਹ ਦੀਆਂ ਤੰਦਾਂ ਰਾਹੀਂ ਪਰੋ ਕੇ ਰੱਖਦੀਆਂ ਹਨ। ਇਹ ਆਪਣੇ ਹਰ ਰਿਸ਼ਤੇ ਦੇ ਫ਼ਰਜ਼ ਪਾਲਦੀਆਂ ਆਦਰਸ਼ਕ ਪਰਵਾਰ ਅਤੇ ਆਦਰਸ਼ਕ ਸਮਾਜ ਦੀ ਸਿਰਜਣਾ ਕਰਦੀਆਂ ਹਨ। ਪਰ ਜੇਕਰ ਅਕਾਲ ਪੁਰਖ ਦੇ ਭਾਣੇ ਵਿਚ ਜਮਾਂਦਰੂ ਜਾਂ ਬਾਅਦ ਵਿਚ ਕਿਸੇ ਬਿਮਾਰੀ ਜਾਂ ਹਾਦਸੇ ਕਾਰਨ ਕਿਸੇ ਬੇਟੀ ਦੀਆਂ ਅੱਖਾਂ ਦੀ ਜੋਤ ਸਦਾ ਲਈ ਚਲੀ ਜਾਵੇ ਤਾਂ ਉਨ੍ਹਾਂ ਦੇ ਮਾਪਿਆਂ ਉੱਪਰ ਜੋ ਬੀਤਦੀ ਹੈ ਉਸ ਨੂੰ ਉਹ ਖੁਦ ਹੀ ਜਾਣ ਸਕਦੇ ਹਨ। ਅੱਖਾਂ ਦੀ ਜੋਤ ਤੋਂ ਬਿਨਾ ਜਹਾਨ ਸੁੰਨਾ ਹੋ ਜਾਂਦਾ ਹੈ। ਸਮਾਜ ਦੀਆਂ ਅਜਿਹੀਆਂ ਨੇਤਰਹੀਣ ਬੱਚੀਆਂ ਨੂੰ ਪਰਵਾਰਾਂ ਵਰਗਾ ਮਾਹੌਲ ਦੇ ਕੇ ਉਨ੍ਹਾਂ ਦੀ ਪਰਵਰਿਸ਼ ਕਰ ਰਹੀ ਹੈ ਇਹ ਸੰਸਥਾ **ਬੀਬੀ ਭਾਨੀ ਕੰਨਿਆ ਨੇਤਰਹੀਣ ਵਿਦਿਆਲਾ**। ਜੋਕਿ

**ਸੰਪਾਦਕ, ਗੁਰਮਤਿ ਪ੍ਰਕਾਸ਼ ਅਤੇ ਗੁਰਮਤਿ ਗਿਆਨ। ਮੋ:+੯੧੯੯੧੪੪-੧੯੪੯੪*

ਗੁਰਦੁਆਰਾ ਛੇਹਰਟਾ ਸਾਹਿਬ, (ਸ੍ਰੀ ਅੰਮ੍ਰਿਤਸਰ) ਤੋਂ ਗੁਰਦੁਆਰਾ ਸੰਨ੍ਹ ਸਾਹਿਬ ਨੂੰ ਜਾਣ ਵਾਲੀ ਸੜਕ 'ਤੇ ਮਹਿਜ਼ ਚੰਦ ਕੁ ਗਜ਼ ਦੀ ਦੂਰੀ 'ਤੇ ਸਥਿਤ ਹੈ।

**ਸਥਾਪਨਾ**:- ਭਾਰਤ ਨੇਤਰਹੀਣ ਸੇਵਕ ਸਮਾਜ ਰਜਿ: ਲੁਧਿਆਣਾ ਦੀ ਸ੍ਰੀ ਅੰਮ੍ਰਿਤਸਰ ਬ੍ਰਾਂਚ ਦੇ ਮੈਂਬਰ ਸਾਹਿਬਾਨ ਦੀ ਦੀਰਘ ਸੋਚ ਅਤੇ ਸ਼ਲਾਘਾਯੋਗ ਉੱਦਮ ਸਦਕਾ ਨੇਤਰਹੀਣ ਲੜਕੀਆਂ ਦੀ ਭਲਾਈ ਲਈ ਇਕ ਸੰਸਥਾ ਬਣਾਉਣ ਦਾ ਫੈਸਲਾ ਲਿਆ ਗਿਆ। ਇਸ ਮਹਾਨ ਪਰਉਪਕਾਰੀ ਕਾਰਜ ਦੀ ਅਰੰਭਤਾ ੨੬ ਮਾਰਚ, ੧੯੮੬ ਈ. ਨੂੰ ਪੰਥਕ ਸ਼ਖ਼ਸੀਅਤ ਬਾਬਾ ਖੜਕ ਸਿੰਘ ਜੀ ਕਾਰ ਸੇਵਾ ਵਾਲਿਆਂ ਦੀ ਹਾਜ਼ਰੀ ਵਿਚ ਉਨ੍ਹਾਂ ਦੇ ਹੁਕਮ ਅਨੁਸਾਰ ਬਾਬਾ ਦਰਸ਼ਨ ਸਿੰਘ ਜੀ ਨੇ ਟੱਕ ਲੱਗਾ ਕੇ ਕੀਤੀ। ਇਸ ਉਪਰੰਤ ੨੭ ਮਾਰਚ, ੧੯੮੭ ਈ. ਨੂੰ ਉਕਤ ਸ੍ਰੀ ਅੰਮ੍ਰਿਤਸਰ ਬ੍ਰਾਂਚ ਦੇ ਸਾਰੇ ਸੀਨੀਅਰ ਮੈਂਬਰ ਸਾਹਿਬਾਨ ਦੀ ਹਾਜ਼ਰੀ ਵਿਚ ਉਸ ਸਮੇਂ ਦੇ ਗੁਰਦੁਆਰਾ ਛੇਹਰਟਾ ਸਾਹਿਬ ਦੀ ਲੋਕਲ ਕਮੇਟੀ ਦੇ ਪ੍ਰਧਾਨ ਸ. ਗੁਰਦਿਆਲ ਸਿੰਘ ਜੀ ਨੇ ਇਮਾਰਤ ਦੀ ਉਸਾਰੀ ਦਾ ਕਾਰਜ ਅਰੰਭ ਕੀਤਾ। ਲੋੜੀਂਦੀ ਇਮਾਰਤ ਤਿਆਰ ਹੋ ਜਾਣ 'ਤੇ ੨੬ ਮਾਰਚ, ੧੯੯੦ ਈ. ਨੂੰ ਸੰਕਲਪ ਅਧੀਨ ਸੰਸਥਾ ਦੀ ਸ਼ੁਰੂਆਤ ਕੀਤੀ ਗਈ। ਅਰੰਭ ਵਿਚ ਸੰਸਥਾ ਦਾ ਮਨੋਰਥ ਇਨ੍ਹਾਂ ਨੇਤਰਹੀਣ ਬੱਚੀਆਂ ਨੂੰ ਕਿਰਤ ਦੀ ਸਿਖਲਾਈ ਦੇ ਕੇ ਸ੍ਵੈ-ਨਿਰਭਰ ਬਣਾਉਣਾ ਸੀ। ਇਸ ਲਈ ਸੰਸਥਾ ਦਾ ਨਾਮ **ਬੀਬੀ ਭਾਨੀ ਇਸਤਰੀ ਨੇਤਰਹੀਣ ਕਿਰਤ ਅਤੇ ਸਿਖਲਾਈ ਕੇਂਦਰ** ਰੱਖਿਆ ਗਿਆ ਸੀ ਪਰ ਹੁਣ ਕੁਝ ਸਮੇਂ ਤੋਂ ਇਹ ਨਾਮ ਬਦਲ ਕੇ **ਬੀਬੀ ਭਾਨੀ ਕੰਨਿਆ ਨੇਤਰਹੀਣ ਵਿਦਿਆਲਾ** ਰੱਖਿਆ ਗਿਆ ਹੈ।

ਬੀਬੀ ਭਾਨੀ ਜੀ ਸਿੱਖ ਜਗਤ ਦੀ ਬਹੁਤ ਹੀ ਸਤਿਕਾਰਯੋਗ ਹਸਤੀ ਹਨ ਜਿਨ੍ਹਾਂ ਨੂੰ ਗੁਰੂ ਪੁੱਤਰੀ, ਗੁਰੂ ਪਤਨੀ, ਗੁਰੂ ਮਾਤਾ, ਗੁਰੂ ਦਾਦੀ, ਗੁਰੂ ਪੜਦਾਦੀ ਅਤੇ ਗੁਰੂ ਨਕੜਦਾਦੀ ਹੋਣ ਦਾ ਮਾਣ ਹਾਸਲ ਹੈ। ਸੇਵਾ, ਸਿਮਰਨ, ਨਿਮਰਤਾ, ਮਿਲਣ ਸਾਰ ਅਤੇ ਨਿੱਘੇ ਸੁਭਾਅ ਦੇ ਮਾਲਕ ਬੀਬੀ ਭਾਨੀ ਜੀ ਨੇ ਆਪਣੇ ਜੀਵਨ ਕਾਲ ਵਿਚ ਬਿਖੜੇ ਸਮੇਂ ਵੀ ਵੇਖੇ ਪਰ ਉਹ ਹਮੇਸ਼ਾਂ ਪਰਮੇਸ਼ਰ ਦੇ ਭਾਣੇ ਅਤੇ ਸ਼ੁਕਰਾਨੇ ਵਿਚ ਰਹੇ। ਬੀਬੀ ਜੀ ਦੇ ਅਜਿਹੇ ਹੀ ਉੱਚੇ ਆਦਰਸ਼ਾਂ ਨੂੰ ਨਮਸਕਾਰ ਕਰਦਿਆਂ ਇਨ੍ਹਾਂ ਨੇਤਰਹੀਣ ਬੱਚੀਆਂ ਨੂੰ ਬੀਬੀ ਭਾਨੀ ਜੀ ਦੇ ਜੀਵਨ ਤੋਂ ਪ੍ਰੇਰਨਾ ਲੈ ਕੇ ਅਕਾਲ ਪੁਰਖ ਦੇ ਭਾਣੇ ਵਿਚ ਧੀਰਜ ਅਤੇ ਸਾਹਸ ਨਾਲ ਜ਼ਿੰਦਗੀ ਦਾ ਸਾਹਮਣਾ ਕਰਨ ਲਈ ਨਿਰੰਤਰ ਪ੍ਰੇਰਨਾ ਦੇਣ ਖਾਤਰ ਪ੍ਰਬੰਧਕਾਂ ਵੱਲੋਂ ਇਸ ਸੰਸਥਾ ਦਾ ਨਾਮ ਬੀਬੀ ਭਾਨੀ ਜੀ ਦੇ ਨਾਮ ਉੱਪਰ ਰੱਖਣ ਦਾ ਲਿਆ ਗਿਆ ਫੈਸਲਾ ਸਲਾਹੁਣ ਯੋਗ ਹੈ।

ਇਸ ਇਮਾਰਤ ਦੀ ਉਸਾਰੀ ਵਿਚ ਬੀਬੀ ਪ੍ਰੀਤ ਕੌਰ ਜੀ ਅਤੇ ਸ. ਪ੍ਰੇਮ ਸਿੰਘ ਜੀ ਦਾ ਵਿਸ਼ੇਸ਼ ਯੋਗਦਾਨ ਰਿਹਾ ਹੈ। ਇਸ ਤੋਂ ਇਲਾਵਾ ਸਮੇਂ ਸਮੇਂ ਸਿਰ ਇਸ ਸ਼ੁਭ ਕਾਰਜ ਵਿਚ ਸਹਿਯੋਗ ਦੇਣ ਵਾਲੇ ਸੂਬੇਦਾਰ ਮੇਜਰ ਗੁਰਚਰਨ ਸਿੰਘ, ਸ. ਰਾਜਨਬੀਰ ਸਿੰਘ, ਸ੍ਰੀ ਕਪਿਲ ਜੀ, ਸ. ਕੁਲਜੀਤ ਸਿੰਘ ਜੀ ਯੂ. ਐਸ. ਏ., ਭਾਈ ਬਲਦੇਵ ਸਿੰਘ ਜੀ, ਸ੍ਰੀ ਅਕਸ਼ੇ ਕੁਮਾਰ ਜੀ ਆਦਿ ਦਾਨੀ ਸੱਜਣਾਂ ਦੇ ਨਾਮ ਵੀ ਵਿਸ਼ੇਸ਼ ਵਰਣਨ

ਯੋਗ ਹਨ।

ਇਕ ਗੱਲ ਇੱਥੇ ਵਿਸ਼ੇਸ਼ ਵਰਣਨਯੋਗ ਹੈ ਅਤੇ ਸਾਡੇ ਸਾਰਿਆਂ ਲਈ ਬਹੁਤ ਹੀ ਪ੍ਰੇਰਨਾ-ਸਰੋਤ ਅਤੇ ਮਾਣ ਕਰਨ ਵਾਲੀ ਹੈ ਕਿ ਇਸ ਸੰਸਥਾ ਦੇ ਸਾਰੇ ਕਰਤੇ ਧਰਤੇ ਪਤਵੰਤੇ ਸੱਜਣ ਆਪ ਵੀ ਨੇਤਰਹੀਣ ਹਨ। ਜਿਨ੍ਹਾਂ ਵਿਚ ਪੰਥ ਦੇ ਸਤਿਕਾਰਯੋਗ ਭਾਈ ਗੁਰਮੇਜ ਸਿੰਘ ਜੀ ਸਾਬਕਾ ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ, ਮਾਸਟਰ ਮਹਿੰਗਾ ਸਿੰਘ ਜੀ, ਭਾਈ ਦਰਸ਼ਨ ਸਿੰਘ, ਮਾਸਟਰ ਰਤਨ ਚੰਦ ਕੇਸਰ, ਪ੍ਰਿੰਸੀਪਲ ਗੁਰਜੰਟ ਸਿੰਘ ਐਮ. ਏ. ਨੈਸ਼ਨਲ ਅਵਾਰਡੀ, ਮਾਸਟਰ ਭੋਲਾ ਨਾਥ, ਮਾਸਟਰ ਮਨਜੀਤ ਸਿੰਘ, ਸ. ਸੇਵਾ ਸਿੰਘ, ਭਾਈ ਕਰਨੈਲ ਸਿੰਘ ਰਾਗੀ, ਭਾਈ ਅਮਰੀਕ ਸਿੰਘ ਰਾਗੀ, ਸ੍ਰੀ ਰਾਜਪਾਲ ਮਹਿੰਦਰੂ, ਭਾਈ ਜੋਗਿੰਦਰ ਸਿੰਘ ਜੀ ਸਾਬਕਾ ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ, ਮਾਸਟਰ ਸਕੱਤਰ ਸਿੰਘ, ਭਾਈ ਲਸ਼ਕਰ ਸਿੰਘ ਰਾਗੀ ਆਦਿ ਨਾਮ ਵਰਣਨਯੋਗ ਹਨ। ਜਿੱਥੇ ਅੱਜ ਨਿੱਜ-ਪ੍ਰਸਤੀ ਅਤੇ ਪਦਾਰਥਵਾਦੀ ਯੁੱਗ ਵਿਚ ਕਿਸੇ ਨੂੰ ਆਪਣੇ ਪਰਵਾਰ ਤੋਂ ਫੁਰਸਤ ਨਹੀਂ, ਉੱਥੇ ਉੱਕਤ ਸੱਜਣ ਆਪ ਨੇਤਰਹੀਣ ਹੋਣ ਦੇ ਬਾਵਜੂਦ ਆਪਣੇ ਪਰਵਾਰਾਂ ਦੀ ਪਰਵਰਿਸ਼ ਦੇ ਨਾਲ ਨੇਤਰਹੀਣ ਬੱਚੀਆਂ ਦੀ ਇਸ ਸੰਸਥਾ ਨੂੰ ਆਪਣੇ ਘਰ-ਪਰਵਾਰ ਨਾਲੋਂ ਵੱਧ ਅਹਿਮੀਅਤ ਦੇ ਕੇ ਇਸ ਮਾਨਵਵਾਦੀ ਸੇਵਾ ਨੂੰ ਨਿਭਾਉਂਦੇ ਰਹੇ ਹਨ ਅਤੇ ਨਿਭਾ ਰਹੇ ਹਨ। ਇਹ ਬੇਹੱਦ ਸ਼ਲਾਘਾਯੋਗ ਉੱਦਮ ਹੈ। ਇਹ ਸਭ ਗੁਰੂ ਪਾਤਸ਼ਾਹ ਦੀ ਇਨ੍ਹਾਂ ਉੱਪਰ ਵਿਸ਼ੇਸ਼ ਬਖ਼ਸ਼ਿਸ਼ ਦਾ ਸਦਕਾ ਹੀ ਹੈ। ਮੌਜੂਦਾ ਸਮੇਂ ਪ੍ਰਧਾਨ ਸ. ਮਨਜੀਤ ਸਿੰਘ ਜੀ ਪ੍ਰਿੰਸੀਪਲ ਸੂਰਮਾ ਸਿੰਘ ਆਸ਼ਰਮ ਸ੍ਰੀ ਅੰਮ੍ਰਿਤਸਰ, ਕੇਂਦਰੀ ਪ੍ਰਧਾਨ ਸ. ਦਵਿੰਦਰ ਸਿੰਘ ਸੰਗੋਵਾਲ। ਜਨਰਲ ਸਕੱਤਰ ਸ੍ਰੀ ਧਰਮ ਪਾਲ ਜੀ ਪ੍ਰੋ. ਸਰੂਪ ਰਾਣੀ ਕਾਲਜ ਸ੍ਰੀ ਅੰਮ੍ਰਿਤਸਰ, ਕੇਂਦਰੀ ਜਨਰਲ ਸਕੱਤਰ ਸ੍ਰੀ ਘਣਸ਼ਾਮ ਜੀ ਅਤੇ ਮੁੱਖ ਪ੍ਰਬੰਧਕ ਮਾਸਟਰ ਸਕੱਤਰ ਸਿੰਘ ਜੀ ਇਸ ਸੇਵਾ ਨੂੰ ੨੧ ਮੈਂਬਰੀ ਕਾਰਜਕਾਰੀ ਕਮੇਟੀ (੭ ਮੈਂਬਰ ਮੰਤਰੀ ਮੰਡਲ ਅਤੇ ੧੪ ਹੋਰ ਮੈਂਬਰ) ਦੇ ਸਹਿਯੋਗ ਸਦਕਾ ਬੜੀ ਸੁਹਿਰਦਤਾ ਨਾਲ ਨਿਭਾ ਰਹੇ ਹਨ। ਇਨ੍ਹਾਂ ਮੈਂਬਰ ਸਾਹਿਬਾਨ ਵਿਚ ਮਾਸਟਰ ਬਲਵਿੰਦਰ ਸਿੰਘ ਪੱਟੀ, ਉਸਤਾਦ ਰੂਹਤਾਸ਼ ਬਾਲੀ, ਪ੍ਰੋ. ਰਜੇਸ਼ ਸ਼ਰਮਾ, ਭਾਈ ਲਛਮਣ ਸਿੰਘ, ਰਾਗੀ ਸੁਖਵੰਤ ਸਿੰਘ ਆਦਿ ਨਾਮ ਵਿਸ਼ੇਸ਼ ਵਰਣਨ ਯੋਗ ਹਨ।

ਸੀਮਿਤ ਸਾਧਨਾਂ ਦੇ ਬਾਵਜੂਦ ਇਨ੍ਹਾਂ ਸੱਜਣਾਂ ਦੇ ਉੱਦਮ ਅਤੇ ਦਾਨੀ ਸਜਣਾਂ ਦੇ ਸਹਿਯੋਗ ਸਦਕਾ ਅੱਜ ਲੱਗਭਗ ੨੨ ਮਰਲੇ ਜਗ੍ਹਾ ਦੇ ਅੰਦਰ ੨੨ ਕਮਰਿਆਂ ਵਾਲੀ ਦੋ ਮੰਜ਼ਿਲਾਂ ਇਮਾਰਤ ਵਿਚ ਇਹ ਨੇਤਰਹੀਣ ਵਿਦਿਆਲਾ ਚੱਲ ਰਿਹਾ ਹੈ। ਇਸ ਸਮੇਂ ੧੯ ਨੇਤਰਹੀਣ ਬੱਚੀਆਂ ਇਸ ਵਿਦਿਆਲੇ ਵਿਚ ਪਰਵਰਿਸ਼ ਅਤੇ ਵਿੱਦਿਆ ਹਾਸਲ ਕਰ ਰਹੀਆਂ ਹਨ। ੨੦੧੭ ਵਿਚ ਇਸ ਵਿਦਿਆਲੇ ਦੀਆਂ ੬ ਬੱਚੀਆਂ ਦੀ ਬਤੌਰ ਸੰਗੀਤ ਅਧਿਆਪਕ ਵੱਖ-ਵੱਖ ਸਕੂਲਾਂ ਵਿਚ ਸਰਕਾਰੀ ਨੌਕਰੀ ਵਜੋਂ ਨਿਯੁਕਤੀ ਹੋਈ ਹੈ। ਬੱਚੀਆਂ ਨੂੰ ਬ੍ਰੇਲ ਪ੍ਰਣਾਲੀ ਰਾਹੀਂ ਬਾਰਵੀਂ (+੨) ਤਕ ਪੜ੍ਹਾਈ ਕਰਵਾਈ ਜਾਂਦੀ ਹੈ। ਹੋਣਹਾਰ ਬੱਚੀਆਂ ਲਈ ਯੂਨੀਵਰਸਿਟੀ ਪੱਧਰ ਤਕ

ਪੜ੍ਹਾਈ ਦਾ ਪ੍ਰਬੰਧ ਸੰਸਥਾ ਦੁਆਰਾ ਕੀਤਾ ਜਾਂਦਾ ਹੈ। ਇਸ ਦੇ ਨਾਲ ਕੰਪਿਊਟਰ, ਸੰਗੀਤ ਗਾਇਨ ਤੇ ਸੰਗੀਤ ਵਾਦਨ ਦੀ ਵੀ ਡਿਗਰੀ ਪੱਧਰ ਦੀ ਸਿਖਲਾਈ ਦਿੱਤੀ ਜਾਂਦੀ ਹੈ। ਪੜ੍ਹਾਈ, ਸਿਖਲਾਈ, ਲੰਗਰ ਅਤੇ ਹੋਸਟਲ ਦਾ ਸਾਰਾ ਖਰਚ ਸੰਸਥਾ ਦੁਆਰਾ ਕੀਤਾ ਜਾਂਦਾ ਹੈ। ਬੱਚੀਆਂ ਦੀ ਸੇਵਾ-ਸੰਭਾਲ ਲਈ ਇਸਤਰੀ ਅਮਲਾ ਰੱਖਿਆ ਗਿਆ ਹੈ, ਜਿਸ ਵਿਚ ਇਕ ਸੁਪਿਰਿਟੈਂਡੈਂਟ, ਇਕ ਹੋਸਟਲ ਵਾਰਡਨ, ਲਾਂਗਰੀ ਬੀਬੀਆਂ ਆਦਿ ਸ਼ਾਮਲ ਹਨ। ਸੰਸਥਾ ਦੁਆਰਾ ਹੋਸਟਲ ਵਿਚ ਬੱਚੀਆਂ ਨੂੰ ਹਰ ਪ੍ਰਕਾਰ ਦੀ ਸਹੂਲਤ ਮੁਹੱਈਆ ਕਰਵਾਉਣ ਦਾ ਪੂਰਾ ਯਤਨ ਕੀਤਾ ਜਾਂਦਾ ਹੈ। ਬਿਜਲੀ ਦੀ ਸਹੂਲਤ ਲਈ ਇਕ ਵੱਡਾ ਜਨਰੇਟਰ, ਸਰਦੀਆਂ ਵਿਚ ਗਰਮ ਪਾਣੀ ਲਈ ਗੀਜ਼ਰ ਆਦਿ ਦਾ ਪ੍ਰਬੰਧ ਕੀਤਾ ਗਿਆ ਹੈ। ਇਸ ਵਿਦਿਆਲੇ ਦੀ ਇਕ ਵਿਸ਼ੇਸ਼ ਖਾਸੀਅਤ ਇਹ ਹੈ ਕਿ ਇੱਥੇ ਨੇਤਰਹੀਣ ਬੱਚੀਆਂ ਦੀ ਪੜ੍ਹਾਈ-ਲਿਖਾਈ ਦੇ ਨਾਲ ਨਾਲ ਉਨ੍ਹਾਂ ਦੀ ਪਰਵਰਿਸ਼ ਕਰ ਕੇ ਇਸ ਤਰ੍ਹਾਂ ਦੀ ਘਾੜਤ ਘੜੀ ਜਾਂਦੀ ਹੈ ਕਿ ਉਹ ਜ਼ਿੰਦਗੀ ਵਿਚ ਘਰੇਲੂ ਕੰਮਕਾਰ ਵਿਚ ਵੀ ਕਿਸੇ ਦੀਆਂ ਮੁਹਥਾਜ਼ ਨਾ ਰਹਿ ਕੇ ਭਵਿੱਖ ਵਿਚ ਆਪ ਆਪਣਾ ਪਰਵਾਰ ਸਾਂਭਣ ਦੇ ਸਮਰਥ ਹੋ ਸਕਣ। ਇਸ ਮੰਤਵ ਲਈ ਬੱਚੀਆਂ ਨੂੰ ਆਪਣੇ ਕਮਰੇ ਦੀ ਸਾਫ-ਸਫਾਈ ਕਰਨ ਅਤੇ ਰਸੋਈ ਦਾ ਕੰਮ ਕਰਨ ਦੀ ਵਿਸ਼ੇਸ਼ ਰੂਪ ਵਿਚ ਟਰੇਨਿੰਗ ਦਿੱਤੀ ਜਾਂਦੀ ਹੈ।

ਹੁਣ ਤਕ ੧੫੦ ਦੇ ਕਰੀਬ ਨੇਤਰਹੀਣ ਲੜਕੀਆਂ ਇਸ ਵਿਦਿਆਲੇ ਵਿੱਚੋਂ ਸਿੱਖਿਆ ਪ੍ਰਾਪਤ ਕਰ ਕੇ ਜਾ ਚੁੱਕੀਆਂ ਹਨ, ਜਿਨ੍ਹਾਂ ਵਿੱਚੋਂ ਕਈ ਲੜਕੀਆਂ ਨੌਕਰੀਆਂ ਕਰ ਰਹੀਆਂ ਹਨ ਅਤੇ ਅਨੰਦ ਕਾਰਜ ਕਰਵਾ ਕੇ ਗ੍ਰਿਹਸਥ ਜੀਵਨ ਬਿਤਾ ਰਹੀਆਂ ਹਨ।

ਇਸ ਸੰਸਥਾ ਦੇ ਬੇਨਤੀ ਕਰਨ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਨੇ ਪੜਤਾਲ ਕਰਨ ਉਪਰੰਤ ਇਸ ਵਿਦਿਆਲੇ ਨੂੰ ਹਰ ਮਹੀਨੇ ੨੫੦੦੦/- ਰੁਪਏ ਦੀ ਮਾਇਕ ਸਹਾਇਤਾ ਦੇਣੀ ਸ਼ੁਰੂ ਕੀਤੀ ਹੈ, ਜਿਸ ਲਈ ਇਹ ਸੰਸਥਾ ਪ੍ਰੋ. ਕਿਰਪਾਲ ਸਿੰਘ ਬਡੂੰਗਰ, ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਡਾ. ਰੂਪ ਸਿੰਘ, ਸਕੱਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਧੰਨਵਾਦ ਕਰਦੀ ਹੈ। ਹੋਰ ਵੀ ਸਮਾਜ ਭਲਾਈ ਸੰਸਥਾਵਾਂ ਵੱਲੋਂ ਅਜਿਹੇ ਸ਼ਲਾਘਾਯੋਗ ਕਾਰਜ ਕੀਤੇ ਜਾਣੇ ਚਾਹੀਦੇ ਹਨ। ਸੰਸਥਾ ਦੇ ਪ੍ਰਬੰਧਕਾਂ ਦੀ ਸਮੂਹ ਸੰਗਤ ਨੂੰ ਬੇਨਤੀ ਹੈ ਕਿ ਜਿੱਥੇ ਕਿਤੇ ਵੀ ਕਿਸੇ ਨੇਤਰਹੀਣ ਬੱਚੀ ਦੀ ਦਸ ਪਵੇ, ਉਹ ਉਸ ਬੱਚੀ ਦੇ ਭਵਿੱਖ ਨੂੰ ਸਵਾਰਨ ਲਈ ਇਸ ਸੰਸਥਾ ਵਿਚ ਦਾਖ਼ਲ ਕਰਵਾਉਣ।

ਪਰਮਾਤਮਾ ਅੱਗੇ ਸਾਡੀ ਅਰਦਾਸ ਹੈ ਕਿ ਉਹ ਇਸ ਸੰਸਥਾ ਦੀਆਂ ਸਮੂਹ ਬੱਚੀਆਂ, ਅਧਿਆਪਕਾਂ ਅਤੇ ਪ੍ਰਬੰਧਕਾਂ ਦੇ ਸਿਰ ਉੱਪਰ ਆਪਣਾ ਮਿਹਰ ਭਰਿਆ ਹੱਥ ਰੱਖਣ ਅਤੇ ਤੰਦਰੁਸਤੀਆਂ ਬਖ਼ਸ਼ ਕੇ ਪ੍ਰਬੰਧਕਾਂ ਪਾਸੋਂ ਆਪ ਇਹ ਸੇਵਾ ਲੈਂਦੇ ਰਹਿਣ। ਵੈਬਸਾਈਟ www. bbknetarheenvidiala.com

■

ਗਾਗਰ 'ਚ ਸਾਗਰ--੭੨

# ਸੁਭ ਕਰਮਨ ਤੇ ਕਬਹੂੰ ਨ ਟਰੋਂ

-ਡਾ. ਇੰਦਰਜੀਤ ਸਿੰਘ ਗੋਗੋਆਣੀ*

*ਦੇਹ ਸਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋਂ॥*
*ਨ ਡਰੋਂ ਅਰਿ ਸੋ ਜਬ ਜਾਇ ਲਰੋਂ ਨਿਸਚੈ ਕਰ ਅਪਨੀ ਜੀਤ ਕਰੋਂ॥*
*ਅਰੁ ਸਿਖ ਹੋਂ ਆਪਨੇ ਹੀ ਮਨ ਕੌ ਇਹ ਲਾਲਚ ਹਉ ਗੁਨ ਤਉ ਉਚਰੋਂ॥*
*ਜਬ ਆਵ ਕੀ ਅਉਧ ਨਿਦਾਨ ਬਨੈ ਅਤ ਹੀ ਰਨ ਮੈ ਤਬ ਜੂਝ ਮਰੋਂ॥੨੩੧॥*

*(ਚੰਡੀ ਚਰਿਤ੍ਰ)*

ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਬੇਅੰਤ ਵਿਸ਼ੇਸ਼ਣਾਂ ਨਾਲ ਗੁਰਸਿੱਖ ਯਾਦ ਕਰਦੇ ਹਨ। ਸਰਬੰਸ ਦਾਨੀ, ਅੰਮ੍ਰਿਤ ਕੇ ਦਾਤੇ, ਬਹਾਦਰ-ਏ-ਸ਼ਮਸ਼ੀਰ, ਪੰਥ ਦੇ ਵਾਲੀ, ਨੀਲੇ ਦੇ ਅਸਵਾਰ, ਬਾਜਾਂ ਵਾਲੇ, ਕਲਗੀਆਂ ਵਾਲੇ, ਬਾਦਸ਼ਾਹ ਦਰਵੇਸ਼ ਆਦਿ ਬੇਅੰਤ ਸ਼ਬਦ ਅਤੇ ਸ਼ਬਦਾਂ ਦੇ ਭਾਵ ਅਰਥ ਸਤਿਗੁਰਾਂ ਦੀ ਜੀਵਨ ਕਰਨੀ 'ਚੋਂ ਜਲੌ ਭਰਪੂਰ ਪ੍ਰਕਾਸ਼ਮਾਨ ਹੁੰਦੇ ਹਨ। ਸਤਿਗੁਰਾਂ ਦੀ ਤੇਗ਼ ਦੀ ਸ਼ਕਤੀ ਦੇ ਬਲ ਪ੍ਰਤਾਪ ਸਬੰਧੀ ਬਹੁਤ ਕੁਝ ਲਿਖਿਆ ਗਿਆ, ਗਾਇਨ ਹੋਇਆ, ਵਿਆਖਿਆਕਾਰੀ ਹੋਈ ਤੇ ਚਿੱਤਰਕਾਰੀ ਵਿੱਚੋਂ ਵੀ ਦ੍ਰਿਸ਼ਟਮਾਨ ਹੁੰਦਾ ਹੈ। ਦੂਜੇ ਪਾਸੇ ਕਲਗੀਧਰ ਪਾਤਸ਼ਾਹ ਜੀ ਦੀ ਕਲਮ ਦੀ ਸ਼ਕਤੀ 'ਚੋਂ ਉਗਮੇ ਵੱਡ-ਅਕਾਰੀ ਸ਼ਬਦਾਂ ਦੇ ਅਰਥਾਂ ਦੇ ਸਹੀ ਪ੍ਰਚਾਰ ਤੇ ਪਾਸਾਰ ਲਈ ਵੱਡੇ ਉਪਰਾਲਿਆਂ ਦੀ ਲੋੜ ਹੈ ਕਿਉਂਕਿ ਬੌਣੀਆਂ ਸੋਚਾਂ ਅਰਥਾਂ ਦੇ ਅਨਰਥ ਕਰਨ ਲਈ ਵੀ ਆਪਣਾ ਮਨਮੁਖਤਾਈ ਵਾਲਾ ਤਾਣ ਲਾ ਰਹੀਆਂ ਹਨ। ਇਸ ਨਾਕਾਰਾਤਮਕ ਵਤੀਰੇ ਸਾਹਮਣੇ ਸਾਕਾਰਾਤਮਕ ਸੋਚ ਵਾਲੇ ਸਮੂਹ ਵਿਦਵਾਨਾਂ ਨੂੰ ਨਮਸਕਾਰ ਹੈ।

ਉਪਰੋਕਤ ਸ਼ਬਦ ਬੇਅੰਤ ਸਕੂਲਾਂ ਵਿਚ ਸਵੇਰ ਦੀ ਸਭਾ ਵਿਚ ਪ੍ਰਾਰਥਨਾ/ਅਰਦਾਸ ਸਮੇਂ, ਕਾਲਜਾਂ-ਯੂਨੀਵਰਸਿਟੀਆਂ ਵਿਚ ਸੈਮੀਨਰਾਂ ਦੀ ਅਰੰਭਤਾ ਸਮੇਂ ਅਤੇ ਕੀਰਤਨ ਦਰਬਾਰਾਂ ਤੇ ਗੁਰਮਤਿ ਸਮਾਗਮਾਂ ਵਿਚ ਬਹੁਤ ਹੀ ਸ਼ਰਧਾ ਭਾਵਨਾ ਨਾਲ ਗਾਇਨ ਕੀਤਾ ਜਾਂਦਾ ਹੈ। ਸਰਲ, ਸੰਖੇਪ ਤੇ ਸਪਸ਼ਟ ਸ਼ਬਦਾਂ ਵਿਚ ਇਹ ਅਰਦਾਸ ਬੇਨਤੀ ਦਾ ਸ਼ਬਦ, ਸਮਾਜ ਭਲਾਈ ਦੇ ਹਰ ਖੇਤਰ ਵਿਚ ਕਾਰਜਸ਼ੀਲ ਮਨੁੱਖ ਲਈ ਪ੍ਰੇਰਨਾ-ਸਰੋਤ ਹੈ। ਇਹ ਸ਼ਬਦ ਸ੍ਰੀ ਦਸਮ ਗ੍ਰੰਥ ਵਿਚ ਦਰਜ ਹੈ। ਵਿਸ਼ਵ ਪੱਧਰ 'ਤੇ ਜਿੱਥੇ ਵੀ ਗੁਰੂ ਨਾਨਕ ਨਾਮ ਲੇਵਾ ਸੰਗਤਾਂ ਵੱਸਦੀਆਂ ਹਨ, ਉੱਥੇ ਹੀ ਦਸਮ ਪਾਤਸ਼ਾਹ ਵੱਲੋਂ ਬਖ਼ਸ਼ਿਸ਼ ਇਸ ਅਰਦਾਸ ਨੁਮਾ ਸ਼ਬਦ ਨੂੰ ਰਲ ਕੇ ਇਕ ਸੁਰ ਵਿਚ ਗਾਇਨ ਕਰਦਿਆਂ ਸ਼ੁਭ ਕਰਮ ਕਰਨ ਦਾ ਪ੍ਰਣ ਕੀਤਾ ਜਾਂਦਾ ਹੈ।

*ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ। ਮੋ: +੯੧੯੮੧੫੯-੮੫੫੫੯

ਇੱਥੇ ਇਕ ਗੰਭੀਰ ਸਵਾਲ ਹੈ ਕਿ ਪਹਿਲੀ ਪੰਕਤੀ ਵਿਚ 'ਸ਼ਿਵਾ' ਕੌਣ ਹੈ, ਜਿਸ ਦੇ ਪਾਸੋਂ ਸ਼ੁਭ ਕਰਮ ਕਰਨ ਦਾ ਵਰ ਮੰਗਿਆ ਗਿਆ ਹੈ। ਵਿਦਵਾਨਾਂ ਅਨੁਸਾਰ ਕਵਿਤਾ ਦਾ ਤੋਲ ਪੂਰਾ ਕਰਦਿਆਂ 'ਸ਼ਿਵ' ਤੋਂ ਸ਼ਿਵਾ ਸ਼ਬਦ ਬਣਿਆ ਹੈ ਜਿਵੇਂ ਕਈ ਵਾਰ ਨਾਨਕ ਤੋਂ ਨਾਨਕਾ ਸ਼ਬਦ ਹੋਂਦ ਵਿਚ ਆਇਆ ਹੈ। ਦੂਜਾ ਇਹ ਕਾਵਿ ਕਲਾ ਅਨੁਸਾਰ ਸੰਬੋਧਨਕ ਰੂਪ ਹੈ ਕਿ 'ਹੇ ਕਲਿਆਣਕਾਰੀ ਪ੍ਰਭੂ ਜੀਓ'।

ਭਾਈ ਕਾਨ੍ਹ ਸਿੰਘ ਨਾਭਾ ਨੇ 'ਮਹਾਨ ਕੋਸ਼' ਦੇ ਪੰਨਾ ੨੦੧ ਉੱਪਰ 'ਸ਼ਿਵ' ਸ਼ਬਦ ਦੇ ਵੱਖ-ਵੱਖ ੧੬ ਅਰਥ ਕਰਦਿਆਂ ਇਕ ਅਰਥ 'ਪਾਰਬ੍ਰਹਮ ਕਰਤਾਰ' ਆਦਿ ਕੀਤੇ ਹਨ। ਇਸੇ ਪੰਨੇ ਉੱਪਰ ਅੱਗੇ ਸ਼ਿਵਾ ਦੇ ਅਰਥ 'ਪਾਰਬ੍ਰਹਮ ਦੀ ਸ਼ਕਤੀ' ਕੀਤੇ ਹਨ ਅਤੇ ਨਾਲ ਹੀ ਇਸ ਦੀ ਪ੍ਰੋੜਤਾ ਲਈ *ਦੇਹ ਸਿਵਾ ਬਰ ਮੋਹਿ ਇਹੈ* ਤੁਕ ਲਿਖੀ ਹੈ ਭਾਵੇਂ ਇਕ ਸ਼ਿਵਾ ਤੋਂ ਮਹਾਂਦੇਵ-ਪਾਰਬਤੀ ਦਾ ਪਤਿ ਵੀ ਹੈ ਪਰ ਦਸਮੇਸ਼ ਰਚਨਾ ਅਨੁਸਾਰ ਇਸ ਦਾ ਖੰਡਨ ਆਪੇ ਹੀ ਹੋ ਜਾਂਦਾ ਹੈ, ਜਦ ਸਤਿਗੁਰੂ ਕਬਯੋਬਾਚ ਬੇਨਤੀ ਚੌਪਈ ਵਿਚ ਫੁਰਮਾਉਂਦੇ ਹਨ:

*ਮਹਾਦੇਵ ਕੋ ਕਹਤ ਸਦਾ ਸਿਵ॥*
*ਨਿਰੰਕਾਰ ਕਾ ਚੀਨਤ ਨਹਿ ਭਿਵ॥* *(ਸ੍ਰੀ ਦਸਮ ਗ੍ਰੰਥ)*

ਭਾਵ ਕੁਝ ਲੋਕ ਮਹਾਂਦੇਵ (ਸ਼ਿਵ) ਨੂੰ ਹੀ ਸਦਾ ਸਿਵ (ਨਿਰੰਕਾਰ, ਅਕਾਲ ਪੁਰਖ) ਸਮਝੀ ਬੈਠੇ ਹਨ। ਇਹ ਵੱਡੀ ਭੁੱਲ ਹੈ ਜੋ ਅਸਲੀ ਸਦੀਵ ਕਾਲ ਸਿਵ ਭਾਵ ਨਿਰੰਕਾਰ ਦਾ ਭੇਦ ਨਹੀਂ ਜਾਣਦੇ। (ਇਹੋ ਅਰਥ ਗਿਆਨੀ ਨਰੈਣ ਸਿੰਘ, ਭਾਈ ਵੀਰ ਸਿੰਘ ਜੀ ਤੇ ਹੋਰ ਵਿਦਵਾਨਾਂ ਨੇ ਕੀਤੇ ਹਨ) ਇਸੇ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਕੋਸ਼ (ਕ੍ਰਿਤ ਗਿ. ਹਜਾਰਾ ਸਿੰਘ) ਪੰਨਾ ੧੨੧ ਉੱਪਰ 'ਸ਼ਿਵ' ਸ਼ਬਦ ਦੇ ਵਿਸਥਾਰ ਸਹਿਤ ਅਰਥ ਕਰਦਿਆਂ ਇਕ ਅਰਥ ਪਰਮਾਤਮਾ ਹੈ। ਸਮ ਅਰਥ ਕੋਸ਼ (ਕ੍ਰਿਤ ਗਿ. ਕਿਰਪਾਲ ਸਿੰਘ) ਦੇ ਪੰਨਾ ੨੭੦ ਉੱਪਰ ਅਕਾਲ ਪੁਰਖ ਦੇ ਸਮਾਨ ਅਰਥੀ ੧੭੨ ਸ਼ਬਦਾਂ ਵਿਚ 'ਸ਼ਿਵ' ਸ਼ਬਦ ਅਕਾਲ ਜਾਂ ਪਰਮਾਤਮਾ ਲਈ ਹੈ।

ਹੁਣ ਸੰਗਤਾਂ ਦੀ ਜਾਣਕਾਰੀ ਲਈ ਇਹ ਵੀ ਦੱਸਣਾ ਜ਼ਰੂਰੀ ਹੈ ਕਿ ਜੁਗੋ ਜੁਗ ਅਟੱਲ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ 'ਸ਼ਿਵ' ਸ਼ਬਦ ਕਿਸ ਪ੍ਰਕਰਣ ਤੇ ਕਿਨ੍ਹਾਂ ਅਰਥਾਂ ਵਿਚ ਆਇਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਭਰਥਰੀ ਨਾਥ ਨੂੰ ਜੋਗ ਸਾਧਨਾ ਸਮਝਾਉਂਦਿਆਂ ਆਸਾ ਰਾਗ ਵਿਚ ਸ਼ਬਦ ਹੈ, ਜਿਸ ਵਿਚ ਇਹ ਪੰਕਤੀਆਂ ਧਿਆਨ ਮੰਗਦੀਆਂ ਹਨ:

*ਸਿਵ ਨਗਰੀ ਮਹਿ ਆਸਣਿ ਬੈਸਉ ਕਲਪ ਤਿਆਗੀ ਬਾਦੰ॥*
*ਸਿੰਙੀ ਸਬਦੁ ਸਦਾ ਧੁਨਿ ਸੋਹੈ ਅਹਿਨਿਸਿ ਪੂਰੈ ਨਾਦੰ॥* *(ਪੰਨਾ ੩੬੦)*

ਫਰੀਦਕੋਟੀਏ ਟੀਕੇ ਅਨੁਸਾਰ 'ਸ਼ਿਵ' ਸ਼ਾਂਤ ਵਾ ਕਲਪਨਾ ਰਹਤ ਭਾਵ ਬ੍ਰਹਮ ਰੂਪ ਨਗਰੀ (ਜਿਲਦ ਦੂਜੀ, ਪੰਨਾ ੭੯੩) ਅਤੇ ਪ੍ਰੋ. ਸਾਹਿਬ ਸਿੰਘ ਜੀ ਅਨੁਸਾਰ

'ਸ਼ਿਵ' ਪਰਮਾਤਮਾ ਕਲਿਆਣ ਸਰੂਪ ਹੈ। (ਪੋਥੀ ਤੀਜੀ, ਪੰਨਾ ੭੨)

ਅੱਗੇ ਗੁਰੂ ਨਾਨਕ ਪਾਤਸ਼ਾਹ ਜੀ ਦੀ ਰਾਮਕਲੀ ਰਾਗ ਵਿਚ ਪੰਕਤੀ ਹੈ:

*ਅਉਹਠ ਪਟਣ ਮਹਿ ਭੀਖਿਆ ਕਰੈ॥ ਸੋ ਅਉਧੂਤੀ ਸਿਵ ਪੁਰਿ ਚੜੈ॥*

*(ਪੰਨਾ ੯੫੨)*

ਇੱਥੇ 'ਸਿਵ ਪੁਰਿ' ਦਾ ਅਰਥ ਪੂਰਨ ਰੂਪ ਪਰਮਾਤਮਾ ਹੈ। ਗੁਰਬਾਣੀ ਵਿਚ ਕਿਧਰੇ ਸ਼ਬਦ ਦੇ ਪ੍ਰਕਰਣ ਅਨੁਸਾਰ 'ਸ਼ਿਵਪੁਰੀ' ਤੋਂ ਭਾਵ ਕਾਂਸ਼ੀ ਵੀ ਹੈ ਅਤੇ ਕਈ ਵਾਰ ਸ਼ਿਵ ਤੋਂ ਭਾਵ ਸ਼ਿਵ ਦੇਵਤਾ ਵੀ ਹੈ।

ਸਿੱਖੀ ਦੇ ਮਹਾਨ ਵਿਆਖਿਆਕਾਰ ਭਾਈ ਗੁਰਦਾਸ ਜੀ ਦੀ ਰਚਨਾਵਲੀ ਵਿਚ ਵੀ 'ਸ਼ਿਵ' ਸ਼ਬਦ ਪਰਮਾਤਮਾ ਦੇ ਅਰਥਾਂ ਵਿਚ ਆਇਆ ਹੈ। ਉਨ੍ਹਾਂ ਦੀ ਵਾਰ ਪਹਿਲੀ ਦੀ ਪਉੜੀ ੪੨ ਵਿਚ ਸਿੱਧ ਪ੍ਰਸ਼ਨੋਤਰ ਹੈ, ਜਿੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਚਲਿਤ ਕਥਨ ਹੈ:

*ਗੁਰਿ ਸੰਗਤਿ ਬਾਣੀ ਬਿਨਾ ਦੂਜੀ ਓਟ ਨਹੀ ਹੈ ਰਾਈ।*

ਇਸ ਦੀ ਅਗਲੇਰੀ ਪੰਕਤੀ ਹੈ:

*ਸਿਵ ਰੂਪੀ ਕਰਤਾ ਪੁਰਖੁ ਚਲੇ ਨਾਹੀ ਧਰਤਿ ਚਲਾਈ।*

ਇੱਥੇ ਭਾਈ ਵੀਰ ਸਿੰਘ ਜੀ ਨੇ ਸ਼ਿਵ ਦੇ ਅਰਥ 'ਕਲਯਾਣ ਰੂਪ ਕਰਤਾ ਪੁਰਖ' ਕੀਤੇ ਹਨ। ਇਸੇ ਪ੍ਰਕਾਰ ਅੱਗੇ ਵਾਰ ਤੀਜੀ ਦੀ ਪਉੜੀ ਸਤਾਰ੍ਹਾਂ ਵਿਚ ਇਕ ਪ੍ਰਕਰਣ ਇਉਂ ਆਉਂਦਾ ਹੈ:

*ਸੇਵਕ ਸਿਵ ਸਨਕਾਦਿ ਕ੍ਰਿਪਾ ਕਰੰਜਨੋ।*

ਇੱਥੇ ਵੀ ਸਿਵ ਤੋਂ ਭਾਵ ਕਲਯਾਨ ਸਰੂਪ ਪ੍ਰਭੂ ਦਿੱਤਾ ਗਿਆ ਹੈ।

ਦੂਜੇ ਪਾਸੇ ਦਸਮ ਪਾਤਸ਼ਾਹ ਜੀ ਦੀ ਰਚਨਾ ਵਿਚ ਜੋ ਸ਼ਿਵ ਰੂਪੀ ਦੇਵਤਾ ਹੈ, ਉਸ ਦੀ ਅਸਲੀਅਤ ਜਾਂ ਅਵਤਾਰਾਂ ਬਾਰੇ ਕੀ ਵਿਚਾਰ ਮਿਲਦੇ ਹਨ। ਦਸਮ ਪਿਤਾ ਜੀ ਦਾ ਫੁਰਮਾਨ ਹੈ:

*ਏਕ ਸਿਵ ਭਏ ਏਕ ਗਏ ਏਕ ਫੇਰ ਭਏ*
*ਰਾਮਚੰਦ੍ਰ ਕ੍ਰਿਸਨ ਕੇ ਅਵਤਾਰ ਭੀ ਅਨੇਕ ਹੈਂ॥* *(ਅਕਾਲ ਉਸਤਤ)*

ਸ੍ਰੀ ਦਸਮ ਗ੍ਰੰਥ ਦੇ ਟੀਕਾਕਾਰ ਗਿ. ਨਰੈਣ ਸਿੰਘ ਜੀ ਨੇ ਅਰਥ ਕੀਤੇ ਹਨ ਕਿ ਇਕ ਸ਼ਿਵ ਜੀ ਹੋਇਆ, ਉਹ ਚਲਾ ਗਿਆ, ਇਕ ਹੋਰ ਹੋਇਆ, ਉਹ ਵੀ ਚਲਾ ਗਿਆ, ਇਸ ਤਰ੍ਹਾਂ ਕਈ ਸ਼ਿਵ ਪੈਦਾ ਹੋਏ ਤੇ ਨਾਸ ਹੋ ਗਏ। ਇਸੇ ਤਰ੍ਹਾਂ ਰਾਮਚੰਦ੍ਰ ਤੇ ਕ੍ਰਿਸ਼ਨ ਵੀ ਕਈ ਵਾਰ ਅਵਤਾਰ ਧਾਰ ਕੇ ਆਏ ਤੇ ਚਲੇ ਗਏ (ਸ੍ਰੀ ਦਸਮ ਗ੍ਰੰਥ, ਜਿਲਦ ਪਹਿਲੀ, ਪੰਨਾ ੯੨)

ਤੱਤਸਾਰ ਦੀ ਗੱਲ ਕਰੀਏ ਤਾਂ ਦਸਮੇਸ਼ ਪਿਤਾ ਜੀ ਜੋ ਇਕ ਅਕਾਲ ਦੇ ਪੂਜਕ ਹਨ ਤੇ ਹਰੇਕ ਰਚਨਾ ਦੀ ਸ਼ੁਰੂਆਤ '੧ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹ' ਤੋਂ ਸ਼ੁਰੂ

ਕਰਦੇ ਹਨ। ਉਨ੍ਹਾਂ ਦੇ ਇਸ ਸ਼ਬਦ ਵਿਚ ਸ਼ਿਵਾ ਦੇ ਅਰਥ ਕੋਈ ਪਾਰਬਤੀ, ਦੁਰਗਾ ਜਾਂ ਸ਼ਿਵ ਦੇਵਤਾ ਨਹੀਂ ਸਗੋਂ ਕੇਵਲ ਤੇ ਕੇਵਲ ਕਲਿਆਣਕਾਰੀ ਪ੍ਰਭੂ, ਅਕਾਲ ਪੁਰਖ ਹਨ। ਸਮੁੱਚੀ ਦਸਮ ਬਾਣੀ ਵਿਚ ਉਸ ਇਕ ਪਰਮਾਤਮਾ ਦੀ ਸ਼ਕਤੀ ਦਾ ਵਰਣਨ ਹੈ। ਵਾਰ ਸ੍ਰੀ ਭਗਉਤੀ ਜੀ ਕੀ ਵਿਚ ਇਕ ਅਕਾਲ ਦੀ ਸ਼ਕਤੀ ਦਾ ਜਲੌ ਪੜ੍ਹਨ ਯੋਗ ਹੈ ਤੇ ਇਸ ਪਉੜੀ ਵਿਚ ਸ਼ੰਕੇ ਦੀ ਗੁੰਜਾਇਸ਼ ਹੀ ਨਹੀਂ ਰਹਿੰਦੀ।

*ਖੰਡਾ ਪ੍ਰਿਥਮੈ ਸਾਜ ਕੈ ਜਿਨ ਸਭ ਸੈਸਾਰੁ ਉਪਾਇਆ॥*
*ਬ੍ਰਹਮਾ ਬਿਸਨੁ ਮਹੇਸ ਸਾਜਿ ਕੁਦਰਤੀ ਦਾ ਖੇਲੁ ਰਚਾਇ ਬਣਾਇਆ॥*
*ਸਿੰਧ ਪਰਬਤ ਮੇਦਨੀ ਬਿਨੁ ਥੰਮ੍ਹਾ ਗਗਨਿ ਰਹਾਇਆ॥*
*ਸਿਰਜੇ ਦਾਨੋ ਦੇਵਤੇ ਤਿਨ ਅੰਦਰਿ ਬਾਦੁ ਰਚਾਇਆ॥*
*ਤੈ ਹੀ ਦੁਰਗਾ ਸਾਜਿ ਕੈ ਦੈਤਾ ਦਾ ਨਾਸੁ ਕਰਾਇਆ॥*
*ਤੈਥੋਂ ਹੀ ਬਲੁ ਰਾਮ ਲੈ ਨਾਲ ਬਾਣਾ ਦਹਸਿਰੁ ਘਾਇਆ॥*
*ਤੈਥੋਂ ਹੀ ਬਲੁ ਕ੍ਰਿਸਨ ਲੈ ਕੰਸੁ ਕੇਸੀ ਪਕੜਿ ਗਿਰਾਇਆ॥*
*ਬਡੇ ਬਡੇ ਮੁਨਿ ਦੇਵਤੇ ਕਈ ਜੁਗ ਤਿਨੀ ਤਨੁ ਤਾਇਆ॥*
*ਕਿਨੀ ਤੇਰਾ ਅੰਤੁ ਨ ਪਾਇਆ॥੨॥* *(ਚੰਡੀ ਦੀ ਵਾਰ)*

ਇਸ ਪਉੜੀ ਵਿਚ ਇਕ ਅਕਾਲ ਦੀ ਸ਼ਕਤੀ ਵਰਤ ਰਹੀ ਹੈ ਤੇ ਸਮੂਹ ਦੈਂਤ, ਦੇਵਤੇ, ਦੁਰਗਾ ਤੇ ਅਵਤਾਰ ਉਸ ਇਕ ਪ੍ਰਭੂ ਦੀ ਲੀਲਾ ਹੀ ਦੱਸੇ ਹਨ। ਹੁਣ ਸ਼ਿਵਾ ਦੇ ਅਰਥ (ਪਰਮਾਤਮਾ) ਸਪਸ਼ਟ ਹਨ ਤੇ ਸਮੁੱਚੇ ਸ਼ਬਦ ਦੇ ਅਰਥ ਇਉਂ ਹਨ:

- ਹੇ ਕਲਿਆਣਕਾਰੀ ਪ੍ਰਭੂ! (ਸ਼ਿਵਾ) ਮੈਨੂੰ ਇਹੋ ਜਿਹਾ ਵਰਦਾਨ (ਵਰ) ਬਖਸ਼ੋ ਕਿ ਮੈਂ ਸ਼ੁਭ ਕਰਮ ਕਰਨ ਤੋਂ ਕਦੇ ਵੀ (ਨ ਟਰੋਂ) ਭਾਵ ਪਿੱਛੇ ਨਾ ਹਟਾਂ।
- ਮੈਂ ਸ਼ੁਭ ਕਰਮ ਕਰਦਿਆਂ ਡਰਾਂ ਨਹੀਂ ਤੇ ਜਦ ਵੈਰੀ ਨਾਲ (ਸੰਸਕ੍ਰਿਤ-ਅਰਿ) ਯੁੱਧ ਕਰਾਂ ਤਾਂ ਨਿਸਚੇ ਪੂਰਵਕ ਆਪਣੀ ਜਿੱਤ ਪ੍ਰਾਪਤ ਕਰਾਂ।
- ਅਰ (ਔਰ ਜਾਂ ਅਤੇ) ਮੈਂ ਆਪਣੇ ਹੀ ਮਨ ਨੂੰ ਇਹ ਸ਼ੁਭ ਸਿੱਖਿਆ ਦੇਵਾਂ ਤੇ ਮੈਨੂੰ ਇਹੋ ਲਾਲਚ ਹੋਵੇ ਕਿ ਮੈਂ ਤੇਰੇ ਗੁਣਾਂ ਦਾ ਗੁਣਗਾਨ ਕਰਦਾ ਰਹਾਂ ਭਾਵ ਸਿਮਰਨ ਕਰਦਾ ਰਹਾਂ।
- ਜਦ (ਜਬ) ਮੇਰੀ ਉਮਰ (ਅਉਧ) ਦਾ ਆਖਰੀ ਸਮਾਂ (ਨਿਦਾਨ) ਆਵੇ ਤਾਂ ਤਦ ਮੈਂ ਰਣ ਭੂਮੀ ਵਿਚ ਜੂਝਦਾ ਹੋਇਆ ਭਾਵੇਂ ਸ਼ਹੀਦ ਹੋ ਜਾਵਾਂ ਪਰ ਸ਼ੁਭ ਕਰਮ ਕਰਨ ਤੋਂ ਕਦੇ ਵੀ ਪਿੱਛੇ ਨਾ ਰਹਾਂ।

ਇਹ ਦਸਮੇਸ਼ ਪਿਤਾ ਜੀ ਦਾ ਸਮੁੱਚੀ ਮਾਨਵਤਾ ਨੂੰ, ਮਾਨਵਤਾ ਦੇ ਲਈ ਸਦਾ ਸ਼ੁਭ ਕਰਮ ਕਰਨ ਦਾ ਉਪਦੇਸ਼ ਹੈ ਜੋ ਹਰ ਯੁੱਗ ਵਿਚ ਜਾਗਰਤ ਰੂਹਾਂ ਲਈ ਪ੍ਰੇਰਕ ਸ਼ਕਤੀ ਰਹੇਗਾ ਤੇ ਧਰਮੀ ਲੋਕ ਪ੍ਰੇਰਨਾ ਲੈ ਕੇ ਧਰਮ ਕਮਾਉਂਦੇ ਰਹਿਣਗੇ। ■

ਗੁਰਮਤਿ ਸਾਹਿਤ ਦੇ ਰੂ-ਬਰੂ--੧੧

# ਦਸ ਗੁਰੂ ਮਹਿਲ

-ਡਾ. ਰਣਜੀਤ ਕੌਰ ਪੰਨਵਾਂ*




ਸਿੱਖ ਸਾਹਿਤ ਦੇ ਅੰਤਰਗਤ ਪੁਸਤਕ 'ਦਸ ਗੁਰੂ ਮਹਿਲ' ਡਾ. ਮਹਿੰਦਰ ਕੌਰ ਦੁਆਰਾ ਸੰਪਾਦਿਤ ਕੀਤੀ ਗਈ ਹੈ। ਇਹ ਪੁਸਤਕ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੁਆਰਾ ਸੰਨ ੧੯੯੨ ਵਿਚ ਪਹਿਲੀ ਵਾਰ ਪ੍ਰਕਾਸ਼ਿਤ ਕੀਤੀ ਗਈ। ਇਸ ਦੇ ਕੁੱਲ ਪੰਨੇ ੨੩੪ ਅਤੇ ਕੀਮਤ ੩੦ ਰੁਪਏ ਹੈ।

ਪੁਸਤਕ ਦੀ ਸੰਪਾਦਕਾ ਡਾ. ਮਹਿੰਦਰ ਕੌਰ ਮਾਤਾ ਸੁੰਦਰੀ ਕਾਲਜ ਨਵੀਂ ਦਿੱਲੀ ਦੇ ਪ੍ਰਿੰਸੀਪਲ ਰਹਿ ਚੁੱਕੇ ਹਨ। ਉਨ੍ਹਾਂ ਨੇ ਪੰਜਾਬੀ, ਹਿੰਦੀ ਅਤੇ ਅੰਗਰੇਜ਼ੀ ਭਾਸ਼ਾਵਾਂ ਵਿਚ ੧੦੦ ਦੇ ਕਰੀਬ ਗੁਰਮਤਿ, ਸਾਹਿਤ ਅਧਿਐਨ, ਜੀਵਨੀ, ਸੰਪਾਦਨ, ਕਵਿਤਾ, ਅਨੁਵਾਦ ਆਦਿ ਵੱਖ-ਵੱਖ ਖੇਤਰਾਂ ਵਿਚ ਪੁਸਤਕਾਂ ਰਚੀਆਂ ਹਨ। ਡਾ. ਜਸਪਾਲ ਸਿੰਘ ਇਸ ਪੁਸਤਕ ਬਾਰੇ ਟਿੱਪਣੀ ਕਰਦੇ ਹਨ ਕਿ, "ਪਹਿਲੀ ਵਾਰ ਗੁਰੂ ਮਹਿਲਾਂ ਨੂੰ ਖੋਜ ਦੇ ਵਿਸ਼ੇ ਵਜੋਂ ਕਿਸੇ ਨੇ ਯਾਦ ਕੀਤਾ ਸੀ ਤਾਂ ਇਸ ਦਾ ਸਿਹਰਾ ਡਾ. ਮਹਿੰਦਰ ਕੌਰ ਨੂੰ ਜਾਂਦਾ ਹੈ। ਇਸ ਪੁਸਤਕ ਨੂੰ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੁਆਰਾ ਪੁਰਸਕਾਰ ਵੀ ਪ੍ਰਾਪਤ ਹੈ ਅਤੇ ਹਿੰਦੀ ਭਾਸ਼ਾ ਵਿਚ ਵੀ ਅਨੁਵਾਦਿਤ ਹੈ।

ਇਸ ਪੁਸਤਕ ਵਿਚ ਸਿੱਖ ਧਰਮ ਦੇ ਮਹੱਲ ਨੂੰ ਉਸਾਰਨ ਵਿਚ ਬਹੁਮੁੱਲਾ ਯੋਗਦਾਨ ਪਾਉਣ ਵਾਲੇ ਵਾਕਿਆਤ ਨੂੰ ਵਿਦਵਾਨਾਂ ਨੇ ਆਪਣੀ ਖੋਜ ਦੁਆਰਾ ਉਜਾਗਰ ਕੀਤਾ ਹੈ, ਇਸ ਪੁਸਤਕ ਵਿਚ ਦਸ ਗੁਰੂ ਮਹਿਲਾਂ ਦੇ ਜੀਵਨ ਵੇਰਵੇ ਸ੍ਰੋਤ ਗ੍ਰੰਥਾਂ ਤੇ ਆਧਾਰਿਤ ਦਰਜ ਹਨ। ਪਹਿਲਾ ਲੇਖ ਮਾਤਾ ਸੁਲੱਖਣੀ ਜੀ ਮਹਿਲ ਸ੍ਰੀ ਗੁਰੂ ਨਾਨਕ ਦੇਵ ਜੀ ਉੱਪਰ ਲਿਖਿਆ ਲੇਖ ਡਾ. ਭਜਨ ਸਿੰਘ ਜੀ ਦਾ ਹੈ, ਜਿਸ ਵਿਚ ਮਾਤਾ ਸੁਲੱਖਣੀ ਜੀ ਦੇ ਜੀਵਨ-ਕਾਲ ਦੇ ਵੇਰਵਿਆਂ ਨੂੰ ਸਿੱਖ ਸ੍ਰੋਤਾਂ 'ਤੇ ਆਧਾਰਿਤ ਪੇਸ਼ ਕੀਤਾ ਗਿਆ ਹੈ। ਇਸ ਤੋਂ ਬਿਨਾ ਮਾਤਾ ਸੁਲੱਖਣੀ ਜੀ ਦੁਆਰਾ ਸਿੱਖ ਧਰਮ ਦੇ ਪ੍ਰਸਾਰ ਲਈ ਪਾਏ ਯੋਗਦਾਨ ਨੂੰ ਬੜੇ ਸੁਹਜਮਈ ਢੰਗ ਨਾਲ ਉਲੇਖ ਕੀਤਾ ਗਿਆ ਹੈ। ਦੂਜਾ ਲੇਖ ਮਾਤਾ ਖੀਵੀ ਜੀ ਮਹਿਲ ਸ੍ਰੀ ਗੁਰੂ ਅੰਗਦ ਦੇਵ ਜੀ ਡਾ. ਜਸਪਾਲ ਸਿੰਘ ਜੀ ਦੁਆਰਾ ਰਚਿਤ ਹੈ ਜੋ ਕਿ ਮਾਤਾ ਖੀਵੀ ਜੀ ਦੇ ਜੀਵਨ ਕਾਲ (ਜੀਵਨ, ਪਰਵਾਰ, ਵਿਅਕਤਿਤਵ) ਦੇ ਸੰਖੇਪ ਵੇਰਵਿਆਂ ਨੂੰ ਸ੍ਰੋਤਾਂ 'ਤੇ ਆਧਾਰਿਤ ਪੇਸ਼ ਕੀਤਾ ਹੈ।

ਮਾਤਾ ਖੀਵੀ ਜੀ ਨੇ ਗੁਰੂ ਪਰੰਪਰਾ ਦੇ ਵਿਕਾਸ ਵਿਚ ੧੫੧੯ ਈ. ਤੋਂ ਲੈ ਕੇ ੧੫੫੨ ਈ. ਤਕ ਬਹੁਮੁੱਲੀ ਦੇਣ ਦਿੱਤੀ। ਸ੍ਰੀ ਗੁਰੂ ਅੰਗਦ ਦੇਵ ਜੀ ਦੇ ਗੁਰਿਆਈ ਕਾਲ ਵਿਚ ਮਾਤਾ ਖੀਵੀ ਜੀ ਦਾ ਸਭ ਤੋਂ ਵੱਡਾ ਯੋਗਦਾਨ ਲੰਗਰ ਸੰਸਥਾ ਦੇ ਵਿਕਾਸ ਅਤੇ ਵਿਸਥਾਰ ਵਿਚ ਹੈ। ਇਸ ਸਮੇਂ ਲੰਗਰ ਦਾ ਸਮੁੱਚਾ ਪ੍ਰਬੰਧ ਮਾਤਾ ਖੀਵੀ ਜੀ ਦੇ ਹੱਥਾਂ ਵਿਚ ਸੀ ਅਤੇ ਇਸ ਦੀ ਪ੍ਰੋੜਤਾ ਭਾਈ ਸਤੇ ਅਤੇ ਭਾਈ ਬਲਵੰਡ ਜੀ ਦੀ ਵਾਰ ਵਿੱਚੋਂ ਪ੍ਰਾਪਤ ਹੁੰਦੀ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਦੇ ਜੋਤੀ-ਜੋਤਿ ਸਮਾਉਣ ਤੋਂ ਬਾਅਦ ਵੀ ਮਾਤਾ ਜੀ ਲਗਾਤਾਰ ਕਿਸੇ ਨਾ ਕਿਸੇ ਰੂਪ ਵਿਚ ਗੁਰੂ-ਘਰ ਨਾਲ ਜੁੜੇ ਰਹੇ। ਤੀਜਾ ਲੇਖ ਮਾਤਾ ਮਨਸਾ ਦੇਵੀ ਜੀ ਮਹਿਲ ਸ੍ਰੀ ਗੁਰੂ ਅਮਰਦਾਸ ਜੀ ਬਾਰੇ ਹੈ ਜੋ

*ਰਿਸਰਚ ਸਕਾਲਰ, ਸਿੱਖ ਇਤਿਹਾਸ ਰਿਸਰਚ ਬੋਰਡ, ਸ੍ਰੀ ਅੰਮ੍ਰਿਤਸਰ। ਮੋ: +੯੧੯੯੧੪੮-੩੧੯੩੧

ਡਾ. ਭਜਨ ਸਿੰਘ ਜੀ ਦੀ ਲਿਖਤ ਹੈ। ਇਸ ਲੇਖ ਵਿਚ ਡਾ. ਸਾਹਿਬ ਨੇ ਬੀਬੀ ਮਨਸਾ ਦੇਵੀ ਜੀ ਦੇ ਜੀਵਨ-ਕਾਲ ਦੇ ਵੇਰਵਿਆਂ ਅਤੇ ਪਰਵਾਰ ਦੇ ਬਾਰੇ ਜਾਣਕਾਰੀ ਸ੍ਰੋਤਾਂ 'ਤੇ ਆਧਾਰਿਤ ਮੁਹੱਈਆ ਕਰਵਾਈ ਹੈ। ਚੌਥਾ ਲੇਖ ਬੀਬੀ ਭਾਨੀ ਜੀ ਮਹਿਲ ਸ੍ਰੀ ਗੁਰੂ ਰਾਮਦਾਸ ਜੀ ਬਾਰੇ ਡਾ. ਤੇਜਿੰਦਰਪਾਲ ਕੌਰ ਜੀ ਨੇ ਲਿਖਿਆ ਹੈ। ਡਾ. ਸਾਹਿਬਾਂ ਨੇ ਬੀਬੀ ਭਾਨੀ ਜੀ ਦੇ ਜੀਵਨ ਵੇਰਵਿਆਂ ਨੂੰ ਬੜੇ ਤਰਤੀਬਵਾਰ ਢੰਗ ਨਾਲ ਦ੍ਰਿਸ਼ਟਮਾਨ ਕੀਤਾ ਹੈ। ਉਨ੍ਹਾਂ ਨੇ ਮਾਤਾ ਜੀ ਦੇ ਸਿੱਖ ਧਰਮ ਦੇ ਪ੍ਰਸਾਰ ਲਈ ਦਿੱਤੇ ਯੋਗਦਾਨ ਦਾ ਵਰਣਨ ਕਰਦੇ ਹੋਏ, ਚਰਿੱਤਰ ਦੇ ਗੁਣਾਂ ਸਹਿਣਸ਼ੀਲ ਨਾਰੀ, ਸਾਹਸੀ ਮਾਂ, ਨਿਮਰਤਾ ਨਾਲ ਭਰਪੂਰ ਪੁੱਤਰੀ, ਪਤੀ ਪਰਾਇਣ ਇਸਤਰੀ ਤੇ ਨਿਰੰਤਰ ਭਗਤੀ ਤੇ ਸੇਵਾ ਵਿਚ ਲੀਨ ਰਹਿਣ ਵਾਲੇ ਦੱਸਿਆ ਹੈ। ਪੰਜਵਾਂ ਲੇਖ ਮਾਤਾ ਗੰਗਾ ਜੀ, ਮਹਿਲ ਸ੍ਰੀ ਗੁਰੂ ਅਰਜਨ ਦੇਵ ਜੀ ਬਾਰੇ ਡਾ. ਜਸਪਾਲ ਸਿੰਘ ਜੀ ਦਾ ਰਚਿਆ ਹੋਇਆ ਹੈ। ਜਿਸ ਵਿਚ ਮਾਤਾ ਗੰਗਾ ਜੀ ਦੇ ਜੀਵਨ ਕਾਲ ਨੂੰ ੧੫੮੯ ਈ. ਤੋਂ ਲੈ ਕੇ ੧੬੦੬ ਈ. ਤਕ ੧੬੦੬ ਈ. ਤੋਂ ਲੈ ਕੇ ੧੬੨੮ ਈ. ਤਕ ਵੰਡ ਕੇ ਅਧਿਐਨ ਕੀਤਾ ਹੈ। ਇਸ ਕਾਲ ਵਿਚ ਮਾਤਾ ਗੰਗਾ ਜੀ ਦਾ ਯੋਗਦਾਨ ਬਹੁਤ ਪ੍ਰਭਾਵਸ਼ਾਲੀ, ਇਤਿਹਾਸਿਕ ਅਤੇ ਮਹੱਤਵਪੂਰਨ ਹੈ। ਛੇਵਾਂ ਲੇਖ ਮਾਤਾ ਨਾਨਕੀ ਜੀ ਮਹਿਲ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਬਾਰੇ ਪ੍ਰੋ. ਜੋਗਿੰਦਰ ਸਿੰਘ ਜੀ ਦਾ ਲਿਖਿਆ ਹੋਇਆ ਹੈ। ਮਾਤਾ ਨਾਨਕੀ ਜੀ ਦੀ ਪ੍ਰਭਾਵਸ਼ਾਲੀ ਸ਼ਖ਼ਸੀਅਤ ਛੇਵੇਂ ਪਾਤਸ਼ਾਹ ਤੋਂ ਲੈ ਕੇ ਦਸਵੇਂ ਪਾਤਸ਼ਾਹ ਤਕ, ਖਾਸ ਕਰਕੇ ਨੌਵੇਂ ਪਾਤਸ਼ਾਹ ਦੇ ਸ਼ਹੀਦੀ ਸਾਕੇ ਤਕ ਸਿੱਖ ਧਰਮ ਦੇ ਪ੍ਰਸਾਰ ਲਈ ਪ੍ਰੇਰਨਾ ਬਣੀ ਰਹੀ। ਲੇਖਕ ਨੇ ਉਨ੍ਹਾਂ ਦੇ ਜੀਵਨ ਵੇਰਵੇ ਮੁੱਢਲੇ ਸਿੱਖ ਸ੍ਰੋਤਾਂ 'ਤੇ ਆਧਾਰਿਤ ਦ੍ਰਿਸ਼ਟੀਗੋਚਰ ਕੀਤੇ ਹਨ। ਸਤਵਾਂ ਲੇਖ ਮਾਤਾ ਕਿਸ਼ਨ ਕੌਰ ਜੀ ਮਹਿਲ ਸ੍ਰੀ ਗੁਰੂ ਹਰਿਰਾਇ ਜੀ ਪ੍ਰਿੰਸੀਪਲ ਭਗਤ ਸਿੰਘ ਹੀਰਾ ਜੀ ਰਚਿਤ ਹੈ। ਜਿਸ ਵਿਚ ਉਨ੍ਹਾਂ ਨੇ ਸ੍ਰੀ ਗੁਰੂ ਹਰਿਰਾਇ ਜੀ ਦੇ ਵਿਆਹਾਂ ਬਾਰੇ ਵਿਦਵਾਨਾਂ ਵਿਚ ਪਾਏ ਜਾਂਦੇ ਮਤਭੇਦ ਨੂੰ ਮੁੱਢਲੇ ਸ੍ਰੋਤਾਂ 'ਤੇ ਆਧਾਰਿਤ ਨਿਰਣਾ ਦਿੱਤਾ ਹੈ ਕਿ ਆਪ ਜੀ ਦਾ ਵਿਆਹ ਮਾਤਾ ਕਿਸ਼ਨ ਕੌਰ ਜੀ ਨਾਲ ਹੋਇਆ ਸੀ। ਮਾਤਾ ਜੀ ਦਾ ਗੁਰੂ ਪਤਨੀ ਅਤੇ ਗੁਰੂ ਮਾਤਾ ਦੇ ਰੂਪ ਵਿਚ ਪਾਇਆ ਯੋਗਦਾਨ ਬੜਾ ਪ੍ਰਭਾਵਸ਼ਾਲੀ ਅਤੇ ਮੁੱਲਵਾਨ ਹੈ। ਅਠਵਾਂ ਲੇਖ ਮਾਤਾ ਗੁਜਰੀ ਜੀ ਮਹਿਲ ਸ੍ਰੀ ਗੁਰੂ ਤੇਗ ਬਹਾਦਰ ਜੀ, ਡਾ. ਪੁਸ਼ਪਾ ਸੂਰੀ ਜੀ ਦਾ ਲਿਖਿਆ ਹੋਇਆ ਹੈ ਜੋ ਕਿ ਡਾ. ਮਹਿੰਦਰ ਕੌਰ ਦੁਆਰਾ ਅਨੁਵਾਦ ਕੀਤਾ ਹੋਇਆ ਹੈ। ਇਸ ਲੇਖ ਵਿਚ ਮਾਤਾ ਗੁਜਰੀ ਜੀ ਦੇ ਜੀਵਨ ਵੇਰਵੇ ਅਤੇ ਯੋਗਦਾਨ ਨੂੰ ਵਿਸਥਾਰ ਵਿਚ ਬਿਆਨ ਕੀਤਾ ਗਿਆ ਹੈ। ਨੌਵਾਂ ਲੇਖ ਮਾਤਾ ਸੁੰਦਰੀ ਜੀ ਮਹਿਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਡਾ. ਮਹਿੰਦਰ ਕੌਰ ਦੁਆਰਾ ਰਚਿਤ ਹੈ। ਜਿਸ ਵਿਚ ਮਾਤਾ ਸੁੰਦਰੀ ਜੀ ਦੇ ਜੀਵਨ ਦੇ ਬਹੁ-ਦਿਸ਼ਾਵੀ ਵੇਰਵਿਆਂ ਅਤੇ ਬਹੁਪੱਖੀ ਸ਼ਖ਼ਸੀਅਤ ਦਾ ਵਰਣਨ ਬਾਖੂਬੀ ਨਾਲ ਕੀਤਾ ਗਿਆ ਹੈ। ਦਸਵਾਂ ਲੇਖ ਮਾਤਾ ਸਾਹਿਬ ਕੌਰ ਜੀ, ਸ੍ਰੀਮਤੀ ਸੁਖਜੀਤ ਕੌਰ ਜੀ ਦੁਆਰਾ ਰਚਿਤ ਹੈ। ਜਿਸ ਵਿਚ ਮਾਤਾ ਸਾਹਿਬ ਕੌਰ ਜੀ ਦੇ ਖ਼ਾਲਸੇ ਦੀ ਮਾਤਾ ਹੋਣ ਬਾਰੇ ਅਤੇ ਜੀਵਨ ਵੇਰਵਿਆਂ ਨੂੰ ਸਿੱਖ ਸ੍ਰੋਤਾਂ ਦੇ ਆਧਾਰਿਤ ਦ੍ਰਿਸ਼ਟੀਮਾਨ ਕੀਤਾ ਗਿਆ ਹੈ। ਆਪ ਜੀ ਭਾਣੇ ਤੇ ਰਜਾ ਦੀ ਅਵਸਥਾ, ਸੀਲ ਸੰਜਮ ਦਾ ਸਰੂਪ ਤੇ ਸਤਿ ਸੰਤੋਖ ਦੀ ਮੂਰਤ ਸਨ।

ਸਮੁੱਚੇ ਰੂਪ ਵਿਚ ਇਹ ਪੁਸਤਕ ਗੁਰੂ ਮਹਿਲਾਂ ਦੁਆਰਾ ਸਿੱਖ ਧਰਮ ਦੇ ਪ੍ਰਸਾਰ ਅਤੇ ਵਿਸਥਾਰ ਵਿਚ ਪਾਏ ਯੋਗਦਾਨ ਨੂੰ ਪੜ੍ਹਨ ਲਈ ਮੁੱਲਵਾਨ ਹੈ। ਇਹ ਪੁਸਤਕ ਭਵਿੱਖ ਦੇ ਖੋਜੀਆਂ ਲਈ ਪ੍ਰੇਰਨਾਦਾਇਕ ਵੀ ਹੈ ਕਿ ਸਿੱਖ ਇਸਤਰੀਆਂ ਦੁਆਰਾ ਪਾਏ ਵਡਮੁੱਲੇ ਯੋਗਦਾਨ ਨੂੰ ਵਰਣਿਤ ਕਰਨ ਲਈ ਹੋਰ ਖੋਜ ਕੀਤੀ ਜਾਵੇ। ■

# ਅੰਤਰਰਾਸ਼ਟਰੀ ਸਿੱਖ ਬਿਰਤਾਂਤ

ਸਿੱਖ ਧਰਮ ਵਿਲੱਖਣ ਅਤੇ ਨਿਵੇਕਲਾ ਧਰਮ ਹੈ। ਗੁਰੂ ਸਾਹਿਬਾਨ ਵੱਲੋਂ ਰਚੀ ਬਾਣੀ ਅਤੇ ਉਸ ਵਿਚਲੇ ਸਿਧਾਂਤ ਸਮੁੱਚੇ ਵਿਸ਼ਵ ਦੇ ਲੋਕਾਂ ਦੇ ਕਲਿਆਣ ਦੀ ਗੱਲ ਕਰਦੇ ਹਨ। ਅੱਜ ਦੇ ਆਧੁਨਿਕ ਦੌਰ ਅੰਦਰ ਕੇਵਲ ਤੇ ਕੇਵਲ ਗੁਰਬਾਣੀ ਅਤੇ ਗੁਰੂ ਸਾਹਿਬਾਨ ਦੀਆਂ ਸਿੱਖਿਆਵਾਂ ਹੀ ਸਮੁੱਚੀ ਮਨੁੱਖਤਾ ਨੂੰ ਸਹੀ ਰਸਤਾ ਪ੍ਰਦਾਨ ਕਰ ਸਕਦੀਆਂ ਹਨ। ਸਿੱਖ ਕਿਸੇ ਖਾਸ ਖਿੱਤੇ, ਇਲਾਕੇ ਦਾ ਵਸਨੀਕ ਨਹੀਂ, ਬਲਕਿ ਉਹ ਗੁਰਬਾਣੀ ਦੀ ਪ੍ਰਸੰਗਿਕਤਾ ਵਿਚ *ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ* ਦੇ ਸਿਧਾਂਤ 'ਤੇ ਚੱਲਦਿਆਂ ਹੋਇਆਂ ਵਿਸ਼ਵ ਨਾਗਰਿਕ ਬਣ ਕੇ 'ਸਰਬੱਤ ਦੇ ਭਲੇ' ਦੀ ਅਰਦਾਸ ਕਰਦਾ ਹੈ। ਸਿੱਖ *ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ* ਅਨੁਸਾਰ ਪੂਰੇ ਵਿਸ਼ਵ ਵਿਚ ਇਕ ਭਰਾਤਰੀ ਭਾਵ ਦਾ ਸੁਨੇਹਾ ਦੇਂਦੇ ਹਨ। ਸਿੱਖ ਧਰਮ ਦੇ ਇਸ ਪਰਉਪਕਾਰੀ ਸਿਧਾਂਤ ਤੋਂ ਪੂਰੇ ਸੰਸਾਰ ਦੇ ਲੋਕ ਜਾਣੂ ਹਨ ਅਤੇ ਲਗਾਤਾਰ ਇਸ ਤੋਂ ਵਾਕਿਫ ਹੋ ਵੀ ਰਹੇ ਹਨ। ਜਿਸ ਤਹਿਤ ਵਿਸ਼ਵ ਭਰ ਵਿਚ ਵਸਦੇ ਸਿੱਖ ਆਪਣਾ ਵੱਖਰਾ ਵੱਕਾਰ ਰੱਖਦੇ ਹਨ। ਵਿਦੇਸ਼ਾਂ ਵਿਚ ਵਸਦੇ ਸਿੱਖ ਹਰ ਤਰ੍ਹਾਂ ਦੀਆਂ ਸੱਭਿਆਚਾਰਕ, ਧਾਰਮਿਕ ਅਤੇ ਉੱਥੋਂ ਦੀਆਂ ਰਾਸ਼ਟਰੀ ਗਤੀਵਿਧੀਆਂ ਵਿਚ ਅਹਿਮ ਸਥਾਨ ਤੇ ਮਹੱਤਤਾ ਰੱਖਦੇ ਹਨ। ਇਸੇ ਹੀ ਸੰਦਰਭ ਵਿਚ ਪ੍ਰਾਪਤ ਇਕ ਖ਼ਬਰ ਅਨੁਸਾਰ ਕੈਲੀਫੋਰਨੀਆ ਦੇ ਸ਼ਹਿਰ ਪੈਨਸਾਡਿਨਾ ਵਿਖੇ ਅਮਰੀਕਾ ਦੀ ਇਤਿਹਾਸਿਕ ਪਰੇਡ ਜੋ ਕਿ 'ਰੋਜ਼ ਡੇ ਪਰੇਡ' ਦੇ ਨਾਂ 'ਤੇ ਕੱਢੀ ਜਾਂਦੀ ਹੈ, ਇਸ ਸਾਲ ੧੨੮ ਵੇਂ ਸਾਲ ਵਿਚ ਦਾਖ਼ਲ ਹੋ ਗਈ ਹੈ। . . . ਇਸ ਪਰੇਡ ਵਿਚ ਜਿੱਥੇ ਵੱਖ-ਵੱਖ ਝਾਕੀਆਂ ਸ਼ਾਮਲ ਸਨ, ਉੱਥੇ ਇਸ ਪਰੇਡ ਵਿਚ ਯੂਨਾਈਟਿਡ ਸਿੱਖ ਮਿਸ਼ਨ ਦੀਆਂ ਕੋਸ਼ਿਸ਼ਾਂ ਨਾਲ ਸ੍ਰੀ ਦਰਬਾਰ ਸਾਹਿਬ, ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਦਾ ਫਲੋਟ (ਝਾਕੀ) ਵੀ ਸ਼ਾਮਲ ਕਰ ਕੇ ਪੂਰੀ ਦੁਨੀਆ ਨੂੰ ਸਿੱਖੀ ਅਤੇ ਉਨ੍ਹਾਂ ਦੀ ਪਛਾਣ ਦੇ ਨਾਲ-ਨਾਲ ਸਿੱਖ ਧਰਮ ਨੂੰ ਉਜਾਗਰ ਕਰਨ ਦਾ ਅਥਾਹ ਨਜ਼ਾਰਾ ਪੇਸ਼ ਕੀਤਾ। . . . ਇਸ ਪਰੇਡ ਵਿਚ ਸਿੱਖਾਂ ਦਾ ਫਲੋਟ (ਝਾਕੀ) ਭੇਦਭਾਵ ਨੂੰ ਦੂਰ ਕਰਦਾ ਏਕੇ ਅਤੇ ਸਾਂਝੀਵਾਲਤਾ ਦਾ ਸੁਨੇਹਾ ਦਿੰਦਾ ਅਦੁੱਤੀ ਛਾਪ ਛੱਡ ਗਿਆ। ਇਹ ਖ਼ਬਰ ਅਖ਼ਬਾਰਾਂ ਤੋਂ ਇਲਾਵਾ ਸੋਸ਼ਲ ਮੀਡੀਆ 'ਤੇ ਵੀ ਚਰਚਾ ਵਿਚ ਰਹੀ।

(*ਪੰਜਾਬੀ ਟ੍ਰਿਬਿਊਨ*, ੩ ਜਨਵਰੀ ਅਤੇ *ਜਗਬਾਣੀ*, ੮ ਜਨਵਰੀ, ੨੦੧੭)

ਲੰਡਨ ਵਿਖੇ ਸਿੱਖ ਭਾਈਚਾਰੇ ਦੀ ਆਪਣੀ ਵੱਖਰੀ ਪਛਾਣ ਅਤੇ ਵਿਸ਼ੇਸ਼ ਸਥਾਨ ਹੈ। ਜਿਸ ਤਹਿਤ ਲੰਡਨ ਦੇ ਭਾਰਤੀ ਹਾਈ ਕਮਿਸ਼ਨ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਪੁਰਬ ਮਨਾਇਆ ਗਿਆ ਹੈ। ਇਸ ਸਮਾਗਮ ਵਿਚ "ਸਿੱਖ

ਭਾਈਚਾਰੇ ਦੇ ਆਗੂ, ਗੁਰੂ-ਘਰਾਂ ਦੇ ਨੁਮਾਇੰਦੇ, ਸਮਾਜਿਕ ਸੰਸਥਾਵਾਂ ਦੇ ਪ੍ਰਤੀਨਿਧ ਸਿਆਸੀ ਆਗੂਆਂ ਸਮੇਤ ਸਿੱਖ ਭਾਈਚਾਰੇ ਦੇ ਲੋਕ ਪਹੁੰਚੇ ਹੋਏ ਸਨ।"

(*ਅਜੀਤ,* ੮ ਜਨਵਰੀ, ੨੦੧੭)

ਸਿੱਖ ਧਰਮ ਵਿਚ ਇਸਤਰੀ ਨੂੰ ਸਮਾਨਤਾ ਦਾ ਅਧਿਕਾਰ ਅਤੇ ਸਤਿਕਾਰਯੋਗ ਦਰਜਾ ਹਾਸਲ ਹੈ। ਸਿੱਖ ਇਸਤਰੀਆਂ ਸਿੱਖ ਧਰਮ ਦੇ ਪ੍ਰਚਾਰ ਤੇ ਪ੍ਰਸਾਰ ਵਾਸਤੇ ਗੁਰੂ-ਕਾਲ ਤੋਂ ਹੀ ਆਪਣਾ ਭਰਪੂਰ ਯੋਗਦਾਨ ਪਾ ਰਹੀਆਂ ਹਨ। ਜਿਨ੍ਹਾਂ ਦਾ ਆਪਣਾ ਇਕ ਵੱਖਰਾ ਇਤਿਹਾਸ ਹੈ।

ਇਕ ਖ਼ਬਰ ਅਨੁਸਾਰ ਹਾਲ ਹੀ ਵਿਚ ਲੰਡਨ ਵਿਖੇ "ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ੩੫੦ਵੇਂ ਪ੍ਰਕਾਸ਼ ਪੁਰਬ ਮੌਕੇ 'ਸਿੱਖ ਨੈੱਟਵਰਕ' ਵੱਲੋਂ ੩੫੦ ਸਿੱਖ ਬੀਬੀਆਂ ਦੀ ਸੂਚੀ ਤਿਆਰ ਕੀਤੀ ਜਾ ਰਹੀ ਹੈ, ਜਿਨ੍ਹਾਂ ਵੱਲੋਂ ਵੱਖ-ਵੱਖ ਖੇਤਰਾਂ ਵਿਚ ਯੋਗਦਾਨ ਪਾਇਆ ਗਿਆ ਹੈ।" . . . ਇਨ੍ਹਾਂ ਸਿੱਖ ਬੀਬੀਆਂ ਦੀ ਸੂਚੀ ਵਿਚ ਯੂ. ਕੇ. ਦੀਆਂ ਸਿੱਖ ਬੀਬੀਆਂ ਵਿਚ ਯੂਰਪੀਅਨ ਸੰਸਦ ਮੈਂਬਰ, ਸਾਬਕਾ ਮੇਅਰ, ਟੀ. ਵੀ. ਪੇਸ਼ਕਰਤਾ, ਮਾਰਸ਼ਲ ਆਰਟ ਵਿਜੇਤਾ ਆਦਿ" ਬੀਬੀਆਂ ਦੇ ਨਾਂ ਸ਼ਾਮਲ ਹਨ।"

(*ਅਜੀਤ,* ੧੨ ਜਨਵਰੀ, ੨੦੧੭)

ਲੰਡਨ ਤੋਂ ਇਕ ਹੋਰ ਖ਼ਬਰ ਅਨੁਸਾਰ "ਬਰੈਡਫੋਰਡ ਦਾ ਰਹਿਣ ਵਾਲਾ ੨੦ ਸਾਲਾ ਸਿੱਖ ਨੌਜਵਾਨ ਸ. ਰਾਜਨਦੀਪ ਸਿੰਘ ਸਥਾਨਕ ਫਲਾਇੰਗ ਕਲੱਬ ਅਤੇ ਔਕਸਫੋਰਡ ਦੇ ਟਰੇਨਿੰਗ ਸਕੂਲ ਤੋਂ ਸਿਖਲਾਈ ਲੈਣ ਉਪਰੰਤ ਐਰੀਜ਼ੋਨਾ, ਯੂ. ਐਸ. ਏ. ਤੋਂ ਜਹਾਜ਼ ਉਡਾਉਣ ਦਾ ਕੋਰਸ ਕਰਨ ਉਪਰੰਤ ਪਾਇਲਟ ਬਣ ਗਿਆ ਹੈ। ਜਦਕਿ ਉਸ ਨੂੰ ਇਕ ਅੰਤਰਰਾਸ਼ਟਰੀ ਏਅਰਲਾਈਨ ਵੱਲੋਂ ਨੌਕਰੀ ਦੀ ਪੇਸ਼ਕਸ਼ ਵੀ ਹੋਈ ਹੈ।" ਖ਼ਬਰ ਅਨੁਸਾਰ ਇਹ ਗੱਲ ਜ਼ਿਕਰਯੋਗ ਹੈ ਕਿ ਦੁਨੀਆ ਵਿਚ ਸਿੱਖੀ ਸਰੂਪ ਵਿਚ ਪਾਇਲਟ ਦੀਆਂ ਸੇਵਾਵਾਂ ਦੇਣ ਵਾਲੇ ਸਿੱਖਾਂ ਦੀ ਗਿਣਤੀ ਬਹੁਤ ਘੱਟ ਹੈ।

ਉਪਰੋਕਤ ਇਸ ਖ਼ਬਰ ਤੋਂ ਹਰੇਕ ਉਸ ਸਿੱਖ ਨੌਜਵਾਨ ਨੂੰ ਸੇਧ ਲੈਣੀ ਚਾਹੀਦੀ ਹੈ ਜੋ ਇਹ ਗੱਲ ਸੋਚਦੇ ਹਨ ਕਿ ਦਸਤਾਰ ਉਨ੍ਹਾਂ ਦੇ ਕੈਰੀਅਰ ਲਈ ਕੋਈ ਰੁਕਾਵਟ ਹੈ ਜਾਂ ਫਿਰ ਦਸਤਾਰ ਨਾਲ ਉਨ੍ਹਾਂ ਦੀ ਸ਼ਾਨ ਵਿਚ ਕੋਈ ਫਰਕ ਪੈਂਦਾ ਹੈ ਤੇ ਪਤਿਤ ਹੋ ਜਾਂਦੇ ਹਨ। (*ਅਜੀਤ,* ੩੧ ਦਸੰਬਰ, ੨੦੧੬)

ਕੈਨੇਡਾ ਤੋਂ ਇੱਕ ਖ਼ਬਰ ਅਨੁਸਾਰ "ਪਿਛਲੇ ਲੰਮੇ ਅਰਸੇ ਤੋਂ ਕੈਲਗਰੀ ਵਿਖੇ ਅੰਗਦਾਨ ਦੀ ਮੁਹਿੰਮ ਸ਼ੁਰੂ ਕਰਨ ਵਾਲੇ ਸ. ਹਿਰਦੇਪਾਲ ਸਿੰਘ ਨੂੰ ਕੈਨੇਡੀਅਨ ਟਰਾਂਸਪਲਾਂਟ ਐਸੋਸੀਏਸ਼ਨ ਕੈਨੇਡਾ ਵੱਲੋਂ ਸੰਨ ੨੦੧੭-੨੦੧੮ ਦੋ ਸਾਲ ਵਾਸਤੇ ਅਲਬਰਟਾ ਦਾ ਡਾਇਰੈਕਟਰ ਨਿਯੁਕਤ ਕੀਤਾ ਗਿਆ ਹੈ।" ਜੋਕਿ ਸਿੱਖਾਂ ਲਈ ਮਾਣ ਵਾਲੀ ਗੱਲ ਹੈ। (*ਅਜੀਤ,* ੨੩ ਦਸੰਬਰ, ੨੦੧੬)

ਅਗਲੀਆਂ ਕੁਝ ਖ਼ਬਰਾਂ ਗੁਆਂਢੀ ਮੁਲਕ ਪਾਕਿਸਤਾਨ ਤੋਂ ਹਨ। ਪਾਕਿਸਤਾਨ

ਸਥਿਤ ਨਨਕਾਣਾ ਸਾਹਿਬ ਵਿਖੇ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ-ਅਸਥਾਨ ਹੋਣ ਕਰ ਕੇ ਪੂਰੀ ਦੁਨੀਆ ਦੇ ਸਿੱਖਾਂ ਦਾ ਇਸ ਸਥਾਨ ਨਾਲ ਗਹਿਰਾ ਰਿਸ਼ਤਾ ਹੈ। ਇਸ ਤੋਂ ਇਲਾਵਾ ਪਾਕਿਸਤਾਨ ਵਿਚ ਵਸਦੇ ਸਿੱਖ ਵੀ ਆਪਣੇ ਗੁਰੂ ਸਾਹਿਬਾਨ ਦੇ ਵੱਖ-ਵੱਖ ਪੁਰਬ ਸ਼ਰਧਾ ਤੇ ਉਤਸ਼ਾਹ ਨਾਲ ਮਨਾਉਂਦੇ ਹਨ। ਇਸੇ ਲੜੀ ਵਿਚ ਜਨਵਰੀ ਮਹੀਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ੩੫੦-ਸਾਲਾ ਪ੍ਰਕਾਸ਼ ਪੁਰਬ ਪਾਕਿਸਤਾਨ ਦੇ ਵੱਖ-ਵੱਖ ਸ਼ਹਿਰਾਂ ਵਿਚ ਵਸਦੇ ਸਿੱਖਾਂ ਵੱਲੋਂ ਬੜੀ ਸ਼ਰਧਾ ਤੇ ਸਤਿਕਾਰ ਨਾਲ ਮਨਾਇਆ ਗਿਆ ਹੈ, ਜਿਸ ਤਹਿਤ "ਗੁਰਦੁਆਰਾ ਸ੍ਰੀ ਪੰਜਾ ਸਾਹਿਬ ਰਾਵਲਪਿੰਡੀ ਵਿਖੇ ਵਿਸ਼ਾਲ ਨਗਰ ਕੀਰਤਨ ਸਜਾਇਆ ਗਿਆ।"

ਖ਼ਬਰ ਅਨੁਸਾਰ ਇਹ ਨਗਰ ਕੀਰਤਨ "ਸਿੱਖ ਸੰਗਤਾਂ ਦੀ ਵਿਸ਼ਾਲ ਹਾਜ਼ਰੀ ਵਿਚ ਗੁਰਦੁਆਰਾ ਪੰਜਾ ਸਾਹਿਬ ਦੇ ਪਵਿੱਤਰ ਸਰੋਵਰ ਦੇ ਆਲੇ ਦੁਆਲੇ ਸਜਾਇਆ ਗਿਆ।" ਇਸ ਤੋਂ ਇਲਾਵਾ 'ਗੁਰੂ ਸਾਹਿਬ ਦਾ ਪ੍ਰਕਾਸ਼ ਪੁਰਬ ਪਿਸ਼ਾਵਰ ਦੇ ਗੁ. ਭਾਈ ਜੋਗਾ ਸਿੰਘ, ਗੁਰਦੁਆਰਾ ਡੇਰਾ ਸਾਹਿਬ, ਜਨਮ-ਅਸਥਾਨ ਨਨਕਾਣਾ ਸਾਹਿਬ ਤੋਂ ਇਲਾਵਾ ਪਾਕਿਸਤਾਨ ਦੇ ਸੂਬਾ ਸਿੰਧ ਵਿਖੇ ਸਥਿਤ ਗੁਰਦੁਆਰਾ ਬਾਬਾ ਨਾਨਕ ਸ਼ਾਹੀ ਡੇਹਰਕੀ ਵਿਖੇ ਵੀ ਮਨਾਇਆ ਗਿਆ। ਜਿਸ ਤਹਿਤ ਉੱਥੇ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਨਗਰ ਕੀਰਤਨ ਵੀ ਸਜਾਇਆ ਗਿਆ। ਇਸ ਮੌਕੇ ਭਾਰਤ ਤੋਂ ਵੀ ਕਈ ਪੰਥਕ ਸ਼ਖ਼ਸੀਅਤਾਂ, ਰਾਗੀ, ਢਾਡੀ, ਕਵੀਸ਼ਰੀ ਜਥਿਆਂ ਅਤੇ ਕਥਾ-ਵਾਚਕਾਂ ਨੇ ਸ਼ਿਰਕਤ ਕੀਤੀ। (*ਅਜੀਤ*, ੬, ੭, ਅਤੇ ੨੧ ਜਨਵਰੀ, ੨੦੧੭)

ਪਾਕਿਸਤਾਨ ਵਿਖੇ ਹੀ ਉੱਥੋਂ ਦੇ ਇਕ ਸਾਬਤ-ਸੂਰਤ ਸਿੱਖ ਖਿਡਾਰੀ ਸ. ਮਹਿੰਦਰਪਾਲ ਸਿੰਘ ਨੂੰ ਨੈਸ਼ਨਲ ਕ੍ਰਿਕਟ ਅਕੈਡਮੀ ਪਾਕਿਸਤਾਨ ਵੱਲੋਂ ਕੌਮਾਂਤਰੀ ਟੀਮ ਵਿਚ ਚੁਣਿਆ ਗਿਆ ਹੈ। ਇਸ ਖ਼ਬਰ ਦੇ ਪ੍ਰਤਿਕਰਮ ਵਜੋਂ "ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਖ਼ੁਸ਼ੀ ਦਾ ਇਜ਼ਹਾਰ ਕਰਦੇ ਹੋਏ ਕਿਹਾ ਕਿ ਸ. ਮਹਿੰਦਰਪਾਲ ਸਿੰਘ ਦੇ ਪਾਕਿਸਤਾਨੀ ਕ੍ਰਿਕਟ ਟੀਮ ਵਿਚ ਚੁਣੇ ਜਾਣ ਨਾਲ ਜਿੱਥੇ ਦੇਸ਼-ਵਿਦੇਸ਼ 'ਚ ਸਿੱਖੀ ਦਾ ਮਾਣ-ਸਨਮਾਨ ਵਧਿਆ ਹੈ, ਓਥੇ ਪਾਕਿਸਤਾਨ ਅੰਦਰ ਵਸਦੇ ਘੱਟ-ਗਿਣਤੀ ਸਿੱਖਾਂ ਲਈ ਬੜੀ ਉਤਸ਼ਾਹ ਪੂਰਵਕ ਤੇ ਫ਼ਖ਼ਰ ਵਾਲੀ ਗੱਲ ਹੈ। ਪ੍ਰੋ. ਬਡੂੰਗਰ ਨੇ ਕਿਹਾ ਕਿ ਦੁਨੀਆ ਦੇ ਹਰ ਖੇਤਰ 'ਚ ਸਿੱਖ ਆਪਣੀ ਮਿਹਨਤ ਤੇ ਇਮਾਨਦਾਰੀ ਕਰਕੇ ਸਨਮਾਨਯੋਗ ਅਹੁਦਿਆਂ 'ਤੇ ਬਿਰਾਜਮਾਨ ਹਨ, ਜਿਸ ਨੂੰ ਲਫ਼ਜ਼ਾਂ ਵਿਚ ਬਿਆਨ ਨਹੀਂ ਕੀਤਾ ਜਾ ਸਕਦਾ।" (*ਅਜੀਤ*, ੧੩ ਜਨਵਰੀ, ੨੦੧੭)

"ਪਾਕਿਸਤਾਨ ਸਥਿਤ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਨਮ-ਅਸਥਾਨ ਸ੍ਰੀ ਨਨਕਾਣਾ ਸਾਹਿਬ ਵਿਖੇ ਪਾਕਿਸਤਾਨ 'ਚ ਤਾਇਨਾਤ ਵੱਖ-ਵੱਖ ੧੫ ਮੁਲਕਾਂ ਦੇ ਹਾਈ ਕਮਿਸ਼ਨਰਾਂ ਨੇ ਮੱਥਾ ਟੇਕਿਆ।" ਇਨ੍ਹਾਂ ਪੰਦਰ੍ਹਾਂ ਮੁਲਕਾਂ ਦੇ ਹਾਈ ਕਮਿਸ਼ਨਰਾਂ

ਵਿਚ ਅਮਰੀਕਾ, ਆਸਟ੍ਰੇਲੀਆ, ਜਰਮਨੀ ਅਤੇ ਤਜਾਕਿਸਤਾਨ ਦੇ ਹਾਈ ਕਮਿਸ਼ਨਰ ਵੀ ਸ਼ਾਮਲ ਸਨ। ਖ਼ਬਰ ਅਨੁਸਾਰ ਇਨ੍ਹਾਂ ਹਾਈ ਕਮਿਸ਼ਨਰਾਂ ਨੇ ਨਨਕਾਣਾ ਸਾਹਿਬ ਵਿਖੇ ਤਕਰੀਬਨ ਅੱਧਾ ਘੰਟਾ ਗੁਰਬਾਣੀ ਕੀਰਤਨ ਵੀ ਸਰਵਣ ਕੀਤਾ।

(*ਅਜੀਤ*, ੬ ਫਰਵਰੀ, ੨੦੧੭)

ਸ਼੍ਰੋਮਣੀ ਗੁ.ਪ੍ਰ. ਕਮੇਟੀ ਸਿੱਖ ਪੰਥ ਦੀ ਪ੍ਰਤੀਨਿਧ ਸੰਸਥਾ ਹੋਣ ਕਰਕੇ ਦੁਨੀਆ ਵਿਚ ਵਸਦੇ ਸਿੱਖਾਂ ਦੀਆਂ ਮੁਸ਼ਕਿਲਾਂ ਦੇ ਹੱਲ ਲਈ ਸੰਭਵ ਯਤਨ ਕਰਦੀ ਹੈ। ਇਸ ਤਹਿਤ "ਪਾਕਿਸਤਾਨ ਦੇ ਸੂਬਾ ਸਿੰਧ ਤੋਂ ਸ. ਲਕਸ਼ਮਣ ਸਿੰਘ ਦੀ ਅਗਵਾਈ ਵਿਚ ਸ਼ਰਧਾਲੂਆਂ ਦਾ ਇਕ ਜਥਾ ਭਾਈਚਾਰਕ ਸਾਂਝ ਦਾ ਸੁਨੇਹਾ ਲੈ ਕੇ ਸ੍ਰੀ ਅੰਮ੍ਰਿਤਸਰ ਪੁੱਜਾ। ਜਥੇ ਦੀ ਅਗਵਾਈ ਕਰ ਰਹੇ ਸ. ਲਕਸ਼ਮਣ ਸਿੰਘ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਨਾਲ ਮੁਲਾਕਾਤ ਕੀਤੀ ਤੇ ਪਾਕਿਸਤਾਨ ਵਿਚ ਵਸਦੇ ਸਿੱਖ ਭਾਈਚਾਰੇ ਦੀਆਂ ਮੁਸ਼ਕਿਲਾਂ ਤੋਂ ਜਾਣੂ ਕਰਵਾਇਆ . . . ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਪਾਕਿਸਤਾਨ ਤੋਂ ਆਏ ਸ਼ਰਧਾਲੂਆਂ ਦੇ ਜਥੇ ਨੂੰ ਵਿਸ਼ਵਾਸ ਦੁਆਇਆ ਕਿ ਉਨ੍ਹਾਂ ਦੀ ਮੰਗ ਅਨੁਸਾਰ ਗੁਟਕੇ ਤੇ ਹੋਰ ਧਾਰਮਿਕ ਸਾਹਿਤ ਮੁਹੱਈਆ ਕਰਵਾਇਆ ਜਾਵੇਗਾ ਅਤੇ ਪਾਕਿਸਤਾਨ ਦੇ ਸਿੱਖਾਂ ਨੂੰ ਦਰਪੇਸ਼ ਮੁਸ਼ਕਲਾਂ ਦੇ ਹੱਲ ਲਈ ਸ਼੍ਰੋਮਣੀ ਕਮੇਟੀ ਵੱਲੋਂ ਪੁਰਜ਼ੋਰ ਯਤਨ ਕੀਤੇ ਜਾਣਗੇ।"

(*ਅਜੀਤ*, ੨੨ ਜਨਵਰੀ ਅਤੇ *ਪੰਜਾਬੀ ਟ੍ਰਿਬਿਊਨ*, ੩੦ ਜਨਵਰੀ, ੨੦੧੭)

ਅਮਰੀਕਾ ਦੇ ਵਾਸ਼ਿੰਗਟਨ ਤੋਂ ਇਕ ਖ਼ਬਰ ਅਨੁਸਾਰ "ਅਮਰੀਕੀ ਸੈਨਾ ਵੱਲੋਂ ਨਵੇਂ ਨਿਯਮ ਜਾਰੀ ਕਰਨ ਤੋਂ ਕੁਝ ਦਿਨ ਬਾਅਦ ਪੰਜ ਸਾਬਤ ਸੂਰਤ ਸਿੱਖਾਂ ਨੂੰ ਦਸਤਾਰ ਸਜਾ ਕੇ ਅਤੇ ਦਾੜੀ ਰੱਖ ਕੇ ਅਮਰੀਕੀ ਸੈਨਾ ਵਿਚ ਭਰਤੀ ਕਰਨ ਦੀ ਪ੍ਰਵਾਨਗੀ ਮਿਲ ਗਈ ਹੈ।" ਖ਼ਬਰ ਅਨੁਸਾਰ "ਅਮਰੀਕੀ ਰੱਖਿਆ ਵਿਭਾਗ ਵੱਲੋਂ ੧੯੮੧ ਵਿਚ ਧਾਰਮਿਕ ਚਿੰਨ੍ਹਾਂ 'ਤੇ ਪਾਬੰਦੀ ਲਾਉਣ ਦੇ ਬਾਅਦ ਅਮਰੀਕੀ ਹਥਿਆਰਬੰਦ ਸੈਨਾਵਾਂ ਵਿਚ ਸਿੱਖਾਂ ਦੀ ਇਹ ਸਭ ਤੋਂ ਵੱਡੀ ਭਰਤੀ ਹੈ।" ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ ਵੱਲੋਂ ਅਮਰੀਕੀ ਫੌਜ ਵਿਚ ਸਾਬਤ ਸੂਰਤ ਸਿੱਖ ਨੌਜਵਾਨਾਂ ਦੀ ਭਰਤੀ ਦੀ ਪ੍ਰਸੰਸਾ ਕੀਤੀ ਗਈ ਹੈ ਅਤੇ ਉਨ੍ਹਾਂ ਨੇ ਇਹ ਵੀ ਆਖਿਆ ਹੈ ਕਿ ਦੁਨੀਆ ਭਰ ਦੇ ਦੇਸ਼ਾਂ ਨੂੰ ਇਸ ਤੋਂ ਸੇਧ ਲੈ ਕੇ ਵੱਧ-ਤੋਂ ਵੱਧ ਸਿੱਖ ਨੌਜਵਾਨਾਂ ਨੂੰ ਧਾਰਮਿਕ ਚਿੰਨ੍ਹ ਧਾਰਨ ਕਰਨ ਦੀ ਅਜ਼ਾਦੀ ਦੇਣੀ ਚਾਹੀਦੀ ਹੈ। ਉਨ੍ਹਾਂ ਕਿਹਾ ਕਿ ਇਸ ਵੱਡੀ ਪ੍ਰਾਪਤੀ ਸਦਕਾ ਦੁਨੀਆ ਭਰ ਵਿਚ ਸਿੱਖੀ ਦਾ ਝੰਡਾ ਹੋਰ ਬੁਲੰਦ ਹੋਵੇਗਾ।

(*ਅਜੀਤ*, ੨੪ ਜਨਵਰੀ, *ਦੈਨਿਕ ਜਾਗਰਣ* (ਹਿੰਦੀ) ਅਤੇ *ਪੰਜਾਬੀ ਟ੍ਰਿਬਿਊਨ*, ੨੫ ਜਨਵਰੀ, ੨੦੧੭)

ਸਿੱਖ ਨੌਜਵਾਨਾਂ ਵਾਸਤੇ ਆਸਟ੍ਰੇਲੀਆ ਤੋਂ ਇਕ ਬੇਹੱਦ ਪ੍ਰਭਾਵਿਤ ਕਰਨ ਵਾਲੀ ਅਤੇ ਪ੍ਰੇਰਨਾ-ਸ੍ਰੋਤ ਖ਼ਬਰ ਹੈ। ਇਸ ਖ਼ਬਰ ਅਨੁਸਾਰ ਪੰਜਾਬ ਦੇ ਜ਼ਿਲ੍ਹਾ ਮੁਕਤਸਰ ਦੇ ਇਕ "ਸੇਵਾ-ਮੁਕਤ ਬੈਂਕ ਅਧਿਕਾਰੀ ਸ. ਸਤਪਾਲ ਸਿੰਘ ਦਾ ਪੁੱਤਰ ਸ. ਨਵਦੀਪ ਸਿੰਘ

ਆਸਟ੍ਰੇਲੀਅਨ ਫੌਜ ਵਿਚ ਇਨਫਰਮੇਸ਼ਨ ਐਂਡ ਟੈਕਨਾਲੋਜੀ ਅਫ਼ਸਰ ਭਰਤੀ ਹੋਇਆ ਹੈ।" ਇਸ ਤੋਂ ਇਲਾਵਾ ਸ. ਨਵਦੀਪ ਸਿੰਘ ਅੰਮ੍ਰਿਤਧਾਰੀ ਹੈ। ਪ੍ਰਾਪਤ ਖ਼ਬਰ ਅਨੁਸਾਰ "ਸ. ਨਵਦੀਪ ਸਿੰਘ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਬਾਬਾ ਬੰਦਾ ਸਿੰਘ ਬਹਾਦਰ ਇੰਜੀਨੀਅਰਿੰਗ ਕਾਲਜ, ਫਤਿਹਗੜ੍ਹ ਸਾਹਿਬ ਤੋਂ ਬੀ. ਟੈੱਕ ਕੀਤੀ ਸੀ।" ਆਸਟ੍ਰੇਲੀਆ ਵਿਖੇ ਉਸ ਨੇ ਮਾਸਟਰ ਡਿਗਰੀ ਕਰ ਕੇ ਫੌਜ ਵਿਚ ਭਰਤੀ ਵਾਸਤੇ ਲਿਖਤੀ ਅਤੇ ਕਰੜੀ ਸਰੀਰਕ ਪ੍ਰੀਖਿਆ ਪਾਸ ਕੀਤੀ। ਸ. ਨਵਦੀਪ ਸਿੰਘ ਫੌਜ ਅਧਿਕਾਰੀਆਂ ਨਾਲ ਆਪਣੇ ਗੁਰਸਿੱਖੀ ਜੀਵਨ ਬਾਰੇ ਵੀ ਚਰਚਾ ਕੀਤੀ ਜਿਸ ਨੂੰ ਅਧਿਕਾਰੀਆਂ ਨੇ ਸਵੀਕਾਰ ਕਰਦਿਆਂ ਉਸ ਨੂੰ ਸਿੱਖੀ ਸਰੂਪ 'ਚ ਨੌਕਰੀ ਕਰਨ ਦੀ ਪੇਸ਼ਕਸ਼ ਕਰ ਦਿੱਤੀ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ, ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਇਸ ਦੇ ਪ੍ਰਤਿਕਰਮ ਵਜੋਂ ਕਿਹਾ ਹੈ ਕਿ ਸ. ਨਵਦੀਪ ਸਿੰਘ ਦਾ ਆਸਟ੍ਰੇਲੀਅਨ ਫੌਜ 'ਚ ਅਫ਼ਸਰ ਬਣਨਾ ਸਿੱਖ ਕੌਮ ਲਈ ਮਾਣ ਵਾਲੀ ਗੱਲ ਹੈ ਅਤੇ ਉਸ ਨੇ ਸਾਡੀ ਵਿੱਦਿਅਕ ਸੰਸਥਾ ਦਾ ਨਾਂ ਸੰਸਾਰ ਅੰਦਰ ਰੋਸ਼ਨ ਕੀਤਾ ਹੈ। ਉਨ੍ਹਾਂ ਕਿਹਾ ਕਿ ਸ. ਨਵਦੀਪ ਸਿੰਘ ਆਸਟ੍ਰੇਲੀਆ ਦੀ ਸੁਰੱਖਿਆ ਲਈ ਜਿੱਥੇ ਆਪਣਾ ਯੋਗਦਾਨ ਪਾਏਗਾ ਉੱਥੇ ਆਸਟ੍ਰੇਲੀਆ ਵਰਗੇ ਦੇਸ਼ ਵਿਚ ਵਸਦੇ ਸਿੱਖਾਂ ਉੱਪਰ ਹੁੰਦੇ ਨਸਲੀ ਹਮਲਿਆਂ ਦੀ ਰੋਕਥਾਮ ਲਈ ਵੀ ਅਹਿਮ ਰੋਲ ਨਿਭਾਵੇਗਾ।

(*ਪੰਜਾਬੀ ਟ੍ਰਿਬਿਊਨ* ਅਤੇ *ਅਜੀਤ*, ੩੧ ਜਨਵਰੀ, ੨੦੧੭)

ਸਿੱਖ ਮੁਸ਼ਕਿਲ ਦੀ ਘੜੀ ਵਿਚ ਦੂਜਿਆਂ ਦੀ ਮਦਦ ਕਰਨ ਲਈ ਹਮੇਸ਼ਾਂ ਤਤਪਰ ਰਹਿੰਦੇ ਹਨ। ਦੁਨੀਆ ਭਰ ਵਿਚ ਜੇਕਰ ਕਿਧਰੇ ਵੀ ਕੋਈ ਵੀ ਕੁਦਰਤੀ ਆਫਤ ਜਾਂ ਇਨਸਾਨੀ ਜਾਨ-ਮਾਲ ਨੂੰ ਖ਼ਤਰੇ ਵਾਲੀ ਸਥਿਤੀ ਪੈਦਾ ਹੁੰਦੀ ਹੈ ਤਾਂ ਸਿੱਖਾਂ ਨੇ ਉਨ੍ਹਾਂ ਲੋਕਾਂ ਦੀ ਮਦਦ ਲਈ ਹਮੇਸ਼ਾਂ ਪਹਿਲ ਕੀਤੀ ਹੈ।

ਹਾਲ ਹੀ ਵਿਚ ਪ੍ਰਾਪਤ ਖ਼ਬਰਾਂ ਅਨੁਸਾਰ "ਅਮਰੀਕਾ ਦੇ ਸੂਬੇ ਕੈਲੀਫੋਰਨੀਆ ਵਿਚ ਪਿਛਲੇ ਦਿਨਾਂ ਤੋਂ ਭਾਰੀ ਮੀਂਹ ਕਾਰਨ ਇਕ ਡੈਮ ਟੁੱਟਣ ਦਾ ਡਰ ਪੈਦਾ ਹੋ ਗਿਆ ਹੈ, ਜਿਸ ਦੇ ਮੱਦੇਨਜ਼ਰ ਸਰਕਾਰ ਨੇ ਪ੍ਰਭਾਵਿਤ ਇਲਾਕਾ ਖਾਲੀ ਕਰਨ ਦੇ ਆਦੇਸ਼ ਦਿੱਤੇ ਹਨ। ਇਨ੍ਹਾਂ ਹੁਕਮਾਂ ਤੋਂ ਬਾਅਦ ਕਰੀਬ ਦੋ ਲੱਖ ਲੋਕਾਂ ਦੇ ਉੱਤੇ ਬੇਘਰ ਹੋਣ ਦਾ ਖ਼ਤਰਾ ਮੰਡਰਾ ਰਿਹਾ ਹੈ। . . . ਇਸ ਬਿਪਤਾ ਮੌਕੇ ਲੋਕਾਂ ਦੀ ਸਹਾਇਤਾ ਲਈ ਸਿੱਖ ਭਾਈਚਾਰੇ ਨੇ ਅੱਗੇ ਆਉਂਦਿਆਂ ਗੁਰੂ-ਘਰਾਂ ਵਿਚ ਵਿਸ਼ੇਸ਼ ਪ੍ਰਬੰਧ ਕੀਤੇ ਹਨ ਅਤੇ ਵਿਸ਼ੇਸ਼ ਫ਼ੋਨ ਲਾਈਨਾਂ ਵੀ ਚਾਲੂ ਕੀਤੀਆਂ ਹਨ।"

(*ਪੰਜਾਬੀ ਟ੍ਰਿਬਿਊਨ* ਅਤੇ *ਦੈਨਿਕ ਜਾਗਰਣ, ਹਿੰਦੀ*, ੧੪ ਫਰਵਰੀ, ੨੦੧੭)

*-ਬਿਕਰਮਜੀਤ ਸਿੰਘ ਜੀਤ*
*ਸ੍ਰੀ ਅੰਮ੍ਰਿਤਸਰ।*
*ਮੋ: +੯੧੯੭੭੯-੦੦੩੭੨* ■

*ਕਿਸ਼ਤ ਅਠਵੀਂ*

# ਜੰਗਨਾਮਾ

## (ਦੂਸਰਾ ਸਿੱਖ-ਅੰਗਰੇਜ਼ ਯੁੱਧ)

*-ਲੈਫ. ਪਰਸ਼ੋਤਮ ਸਿੰਘ ਲੱਲੀ**

੭੦

ਹੋਇਆ ਲੜਾਈ ਦਾ ਕੋਈ ਨਾ ਫੈਸਲਾ ਜੀ,
ਹਨੇਰਾ ਪੈ ਗਿਆ ਹੋ ਗਈ ਰਾਤ ਯਾਰੋ।
ਸਿੰਘ ਛੱਡ ਸਦੂਲਪੁਰ ਗਏ ਜਿਹਲਮ,
ਓਥੇ ਜਾ ਕੇ ਲਾਈ ਕਨਾਤ ਯਾਰੋ।
ਅੰਗਰੇਜ਼ ਚੁੱਕ ਕੇ ਆਪਣੇ ਫੱਟੜਾਂ ਨੂੰ,
ਪਿੱਛੇ ਲੈ ਆਏ ਪੁੱਛੀ ਵਾਤ ਯਾਰੋ।
ਬਣੀਆਂ ਕਬਰਾਂ ਤੇ ਬਲੀਆਂ ਕਈ ਮੜੀਆਂ,
ਲੱਲੀ ਹੋਣੀ ਹੈ ਬੜੀ ਬਲਵਾਨ ਯਾਰੋ।

੭੧

ਸਦੂਲਪੁਰ ਤੋਂ ਬਾਅਦ ਫਿਰ ਲਾਟ ਜੰਗੀ,
ਹੇਲੇ ਪਿੰਡ ਜਾ ਕੇ ਡੇਰੇ ਲਾਂਵਦਾ ਈ।
ਮੁਲਤਾਨੀ ਫੌਜ ਦੀ ਕਰਾਂ ਉਡੀਕ ਏਥੇ,
ਗੱਫ ਮੁਖ ਤੋਂ ਇਹ ਫੁਰਮਾਂਵਦਾ ਈ।
ਬੈਠ ਗਿਆ ਉਹ ਲਾ ਕਨਾਤ ਏਥੇ,
ਇੱਕ ਮਹੀਨਾ ਉਹ ਡੰਗ ਟਪਾਂਵਦਾ ਈ
ਸ਼ੇਰ ਸਿੰਘ ਹੈ ਖਤਰਨਾਕ ਦੁਸ਼ਮਣ,
ਲੱਲੀ ਲਾਟ ਨੂੰ ਮੂਲ ਨਾ ਭਾਂਵਦਾ ਈ।

੭੨

ਵੱਡਾ ਲਾਟ ਸੀ ਅਜੇ ਤਕ ਚੁੱਪ ਬੈਠਾ,
ਲਾਰਡ ਡਲਹੌਜੀ ਬੇਸਬਰ ਇਨਸਾਨ ਮੀਆਂ।
ਮੇਜਰ ਮੈਕਸਨ ਸੀ ਏਜੰਟ ਉਸਦਾ,
ਉਹਨੂੰ ਭੇਜਿਆ ਵਾਂਗ ਤੁਫਾਨ ਮੀਆਂ।
ਜੰਗੀ ਲਾਟ ਨੂੰ ਦਿੱਤੀ ਚਿਤਾਵਨੀ ਉਸ,
ਅੰਗਰੇਜ਼ ਕੌਮ ਦਾ ਰੱਖ ਤੂੰ ਮਾਣ ਮੀਆਂ।
ਵਕਤ ਆ ਗਿਆ ਲੱਲੀ ਤੂੰ ਕਰ ਹਮਲਾ,
ਸ਼ੇਰ ਸਿੰਘ ਨਾਲ ਕਰ ਘਮਸਾਣ ਮੀਆਂ।

੭੩

ਕਬਜ਼ਾ ਅਟਕ 'ਤੇ ਕਰ ਲਿਆ ਚਤਰ ਸਿੰਘ ਨੇ,
ਵੱਡੇ ਲਾਟ ਦਾ ਦਿਲ ਦਿਲਗੀਰ ਯਾਰੋ।
ਮੂਲਰਾਜ ਹੈ ਅਜੇ ਮੁਲਤਾਨ ਬੈਠਾ,
ਲਾਟ ਹੋ ਗਿਆ ਬਹੁਤ ਗਮਗੀਰ ਯਾਰੋ।
ਜੰਗੀ ਲਾਟ ਨਾ ਟੱਸ ਤੋਂ ਮੱਸ ਹੋਵੇ,
ਉਹਦੇ ਦਿਲ ਨੂੰ ਨਾ ਕੋਈ ਪੀੜ ਯਾਰੋ।
ਵੱਡੇ ਲਾਟ ਨੇ ਬਹੁਤ ਦਬਾਅ ਪਾਇਆ,
ਬਦਲ ਗਈ ਫਿਰ ਲੱਲੀ ਤਸਵੀਰ ਯਾਰੋ।

੭੪

ਖਾਲਸਾ ਫੌਜ ਸੀ ਜਿਹਲਮ ਦੇ ਕੋਲ ਬੈਠੀ,
ਸਾਹਮਣੇ ਚਿੱਲਿਆਂਵਾਲਾ ਅਸਥਾਨ ਮੀਆਂ।
ਦਰਿਆ ਜਿਹਲਮ ਸੀ ਉਸਦੀ ਪਿੱਠ ਪਿੱਛੇ,
ਅੱਗੇ ਜੰਗਲ ਤੇ ਬੀਆ ਬਾਨ ਮੀਆਂ।
ਉਸ ਜੰਗਲ ਦੇ ਵਿਚ ਸੀ ਸ਼ੇਰ ਬੈਠਾ,
ਅਟਾਰੀ ਵਾਲਾ ਸਰਦਾਰ ਮਹਾਨ ਮੀਆਂ।
ਅੰਗਰੇਜ ਪੁੱਤਰ ਹਨ ਉਹਦੇ ਸ਼ਿਕਾਰ ਯਾਰੋ,
ਲੱਲੀ ਕੱਢੇਗਾ ਉਹਨਾ ਦੀ ਜਾਨ ਮੀਆਂ।

੭੫

ਡਿੰਗੀ ਪਿੰਡ ਤੋਂ ਗੱਫ ਰਵਾਨਾ ਹੋਇਆ,
ਚਿੱਲਿਆਂਵਾਲੇ ਦੇ ਵੱਲ ਉਹ ਧਾਂਵਦਾ ਈ।
ਸਿੱਖ ਚੌਕੀਆਂ ਪਿੱਛੇ ਸਨ ਹਟ ਗਈਆਂ।
ਅੱਗੇ ਅੱਗੇ ਉਹ ਵਧਦਾ ਜਾਂਵਦਾ ਈ।
ਪਹੁੰਚਾ ਚਿੱਲਿਆਂਵਾਲੇ ਦੁਪਹਿਰ ਹੋਈ,
ਡੇਰੇ ਲਾਉਣ ਦਾ ਮਨ ਬਣਾਂਵਦਾ ਈ।
ਲੱਲੀ ਖਾਲਸੇ ਨੇ ਕੀਤੀ ਗੋਲਾਬਾਰੀ,
ਖਾਲਸਾ ਤੋਪਾਂ ਦਾ ਭੇਤ ਉਹ ਪਾਂਵਦਾ ਈ।

**ਪਿੰਡ ਧੁੱਪਸੜੀ, ਡਾਕ: ਜੀ.ਪੀ.ਟੀ. ਬਟਾਲਾ, ਜ਼ਿਲ੍ਹਾ ਗੁਰਦਾਸਪੁਰ। ਮੋ: +੯੧੯੮੭੬੭-੩੪੦੭੯*

੭੬

ਬੁੱਢੇ ਲਾਟ ਨੇ ਕਿਹਾ ਹੁਣ ਜੰਗ ਕਰਨਾ,
ਤੰਬੂ ਲਾਉਣ ਦਾ ਨਹੀਂ ਹੁਣ ਟਾਇਮ ਮੀਆਂ।
ਕਰੀਏ ਖਾਲਸੇ ਨਾਲ ਅੱਜ ਫੈਸਲਾ ਜੀ,
ਤੁਸੀਂ ਜੰਗ ਲਈ ਹੋ ਜਾਉ ਕਾਇਮ ਮੀਆਂ।
ਛਾਤੀਆਂ ਸਿੰਘਾਂ ਦੀਆਂ ਦਿਉ ਅੱਜ ਚੀਰ ਏਥੇ,
ਕਰਨਾ ਨਹੀਂ ਅੱਜ ਦੁਸ਼ਮਣ 'ਤੇ ਰਹਿਮ ਮੀਆਂ।
ਗੋਰੇ ਫੌਜੀ ਸੁਣ ਲਾਟ ਦੀ ਗੱਲ ਲੱਲੀ,
ਜੰਗ ਕਰਨ ਲਈ ਹੋ ਗਏ ਕਾਇਮ ਮੀਆਂ।

੭੭

ਜੰਗੀ ਲਾਟ ਦੀ ਫੌਜ ਵਿਚ ਸੂਰਮੇ ਕਈ,
ਜਰਨੈਲ ਕਰਨੈਲ ਬਰਗੇਡੀਅਰ ਮਹਾਨ ਯਾਰੋ।
ਬਰਗੇਡੀਅਰ ਵਾਈਟ ਤੇ ਪੋਪ ਦੇ ਘੋੜ ਸਵਾਰਾਂ,
ਜਰਨੈਲ ਥੈਕਵਲ ਹੱਥ ਕਮਾਨ ਯਾਰੋ।
ਇੰਨਫੈਂਟਰੀ ਡਵੀਜਨਾਂ ਸਨ ਤਿਆਰ ਖੜੀਆਂ,
ਜਰਨੈਲ ਗਿਲਬਰਟ ਤੇ ਕੈਂਬਲ ਬਲਵਾਨ ਯਾਰੋ।
ਬਰਗੇਡੀਅਰ ਟੈਨਟ ਦੇ ਹੱਥ ਸੀ ਤੋਪਖਾਨਾ,
ਲੱਲੀ ਬੜੀ ਹੈ ਇਹਨਾ ਦੀ ਸ਼ਾਨ ਯਾਰੋ।

੭੮

ਜੰਗੀ ਲਾਟ ਨੇ ਲਿਆ ਫਿਰ ਸਭ ਜਾਇਜ਼ਾ,
ਉੱਚੇ ਟਿੱਲੇ 'ਤੇ ਉਹ ਚੜ੍ਹ ਜਾਂਵਦਾ ਈ।
ਫੌਜਾਂ ਆਪਣੀਆਂ ਨੂੰ ਵਧਣ ਦਾ ਹੁਕਮ ਦੇਂਦਾ,
ਜੰਗੀ ਲਾਟ ਹੁਣ ਹੱਲਾ ਕਰਾਂਵਦਾ ਈ।
ਜਰਨੈਲ ਕੈਂਬਲ ਦੀ ਫੌਜ ਫਿਰ ਵਧੀ ਅੱਗੇ,
ਬਰਗੇਡੀਅਰ ਪੈਨੀਵਿੱਕ ਮੂਹਰੇ ਜਾਂਵਦਾ ਈ।
ਉਹਨੂੰ ਖਾਲਸੇ ਮਾਰਿਆ ਡਾਹ ਤੋਪਾਂ,
ਲੱਲੀ ਫੌਜ ਵੀ ਸਭ ਗੁਵਾਂਵਦਾ ਈ।

੭੯

ਬਾਕੀ ਡਵੀਜਨ ਨਾਲ ਵਧਿਆ ਕੈਂਬਲ ਅੱਗੇ,
ਤੋਪਖਾਨੇ ਦੇ ਗੋਲੇ ਵਰਾਉਣ ਲੱਗਾ।
ਏਨੀ ਸਖਤ ਕੀਤੀ ਉਸ ਗੋਲਾਬਾਰੀ,
ਪੈਰ ਖਾਲਸਾ ਫਿਰ ਖਿਸਕਾਉਣ ਲੱਗਾ।
ਘੋੜ ਸਵਾਰ ਟੁੱਟ ਪਏ ਹੁਣ ਖਾਲਸੇ ਤੇ,
ਯੁੱਧ ਬੜੇ ਘਮਸਾਣ ਦਾ ਹੋਣ ਲੱਗਾ।
ਟਾਕਰਾ ਖਾਲਸੇ ਨੇ ਬੜਾ ਸਖਤ ਕੀਤਾ,
ਲੱਲੀ ਅੰਗਰੇਜ਼ ਨਾਂ ਅੱਜ ਖਲੋਣ ਲੱਗਾ।

੮੦

ਪੈਦਲ ਸਿਪਾਹੀ ਫਿਰ ਕੈਂਬਲ ਦੇ ਵਧੇ ਅੱਗੇ,
ਹੱਥੋ ਹੱਥੀ ਲੜਾਈ ਸੀ ਹੋਣ ਲੱਗੀ।
ਕਿਰਪਾਨਾਂ ਬੰਦੂਕਾਂ ਸੀ ਚੱਲੀਆਂ ਖੂਬ ਯਾਰੋ,
ਵਾਂਗ ਫੁਆਰਿਆਂ ਸੀ ਰੱਤ ਚੋਣ ਲੱਗੀ।
ਜਿਹੜਾ ਘਾਣ ਸਿਪਾਹੀਆਂ ਦਾ ਅੱਜ ਹੋਇਆ,
ਉਹਨੂੰ ਵੇਖ ਕੇ ਹੋਣੀ ਵੀ ਰੋਣ ਲੱਗੀ।
ਲੱਲੀ ਖਾਲਸੇ ਦੇ ਲੱਗ ਪਏ ਪੈਰ ਉੱਖੜਨ,
ਹਰਕਤ ਜਿਹਲਮ ਵੱਲ ਪਿੱਛੇ ਸੀ ਹੋਣ ਲੱਗੀ।

੮੧

ਸੱਜੇ ਪਾਸਿਓਂ ਗਿਲਬਰਟ ਨੇ ਕੀਤਾ ਹੱਲਾ,
ਤੋਪਾਂ ਲੈ ਕੇ ਵਧਦਾ ਆਂਵਦਾ ਈ।
ਸਾਹਮਣੇ ਪੋਪ ਨੇ ਖਾਲਸਾ ਫੌਜ ਵੇਖੀ,
ਆਪਣੀ ਹੋਸ਼ ਉਹ ਸਾਰੀ ਗੁਵਾਂਵਦਾ ਈ।
ਹੱਲਾ ਕਰਨ ਲਈ ਘੋੜ ਸਵਾਰ ਲੈ ਕੇ,
ਤੋਪਾਂ ਆਪਣੀਆਂ ਸਾਹਮਣੇ ਜਾਂਵਦਾ ਈ।
ਤੋਪਾਂ ਦਾਗਣ ਹੁਣ ਕਿਸ ਤਰਾਂ ਗੋਲੇ ਯਾਰੋ,
ਲੱਲੀ ਕੰਮ ਇਹ ਚੌੜ ਕਰਾਂਵਦਾ ਈ।

੮੨

ਅੱਗੇ ਜ਼ਮੀਨ ਸੀ ਬੜੀ ਹੀ ਊਬੜ ਖਾਬੜ,
ਹੱਲਾ ਪੋਪ ਦਾ ਪਿਆ ਕੰਮਜ਼ੋਰ ਮੀਆਂ।
ਸਿੱਖ ਸਵਾਰ ਫਿਰ ਧਾਹ ਕੇ ਵਧੇ ਅੱਗੇ,
ਤਲਵਾਰਾਂ ਨੇਜ਼ੇ ਵਾਹੇ ਮੂੰਹ ਤੋੜ ਮੀਆਂ।
ਬੌਂਦਲ ਗਏ ਸਵਾਰ ਸਭ ਪੋਪ ਦੇ ਜੀ,
ਭੱਜਣ ਲੱਗੇ ਸੱਭੇ ਤਾਬੜ ਤੋੜ ਮੀਆਂ।
ਭੱਜਦਿਆਂ ਫੌਜ ਵਿਚ ਖਲਬਲ ਮਚਾ ਦਿੱਤੀ,
ਲੱਲੀ ਕੰਮ ਸਭ ਕਰ 'ਤਾ ਚੌੜ ਮੀਆਂ।

੮੩

ਜਰਨੈਲ ਗਿਲਬਰਟ ਨੂੰ ਆਇਆ ਫਿਰ ਬੜਾ ਗੁੱਸਾ,
ਵਧਿਆ ਆਪਣੀ ਫੌਜ ਸਵਾਰ ਯਾਰੋ।
ਤੋਪਾਂ ਉਸਦੀਆਂ ਅੱਗ ਵਰਾਉਣ ਲੱਗੀਆਂ।
ਕੀਤਾ ਸਿੰਘਾਂ ਤੇ ਹੈ ਮਾਰੂ ਵਾਰ ਯਾਰੋ।
ਗੋਲੇਬਾਰੀ ਤੋਂ ਬਾਅਦ ਫਿਰ ਪੈਦਲ ਫੌਜੀ,
ਵਾਹੁਣ ਲੱਗ ਪਏ ਨੇਜੇ ਤਲਵਾਰ ਮੀਆਂ।
ਚੱਲਣ ਗੋਲੀਆਂ ਮੀਂਹ ਦੇ ਵਾਂਗ ਲੱਲੀ,
ਕਿਸੇ ਲਈ ਨਾ ਕਿਸੇ ਦੀ ਸਾਰ ਮੀਆਂ।

੮੪

ਦਿਨ ਛੋਟੇ ਹਨੇਰਾ ਸੀ ਹੋਣ ਲੱਗਾ,
ਮੱਠੀ ਪੈ ਗਈ ਜੰਗ ਦੀ ਚਾਲ ਮੀਆਂ।
ਪਿੰਡ ਟਪੱਈ ਵੱਲ ਖਾਲਸਾ ਹੱਟਣ ਲੱਗਾ,
ਫੌਜੀ ਥੱਕ ਕੇ ਹੋਏ ਬੇਹਾਲ ਮੀਆਂ।
ਅੰਗਰੇਜ ਚਿੱਲਿਆਂਵਾਲੇ ਵੱਲ ਹਟੇ ਪਿੱਛੇ,
ਗੋਰੇ ਫੌਜੀਆਂ ਦਾ ਵੀ ਮਾੜਾ ਹਾਲ ਮੀਆਂ।
ਫੱਟੜ ਹੋ ਜੋ ਵਿੱਚ ਮੈਦਾਨ ਡਿੱਗੇ,
ਲੱਲੀ ਉਹਨਾਂ ਦੀ ਹੋਈ ਹੁਣ ਭਾਲ ਮੀਆਂ।

੮੫

ਦ੍ਰਿਸ਼ ਵੇਖ ਇਹ ਕੁਦਰਤ ਵੀ ਰੋਣ ਲੱਗੀ,
ਬਾਰਸ਼ ਦਿਨ ਅਗਲੇ ਮੌਲਾਧਾਰ ਹੋਈ।
ਫੌਜੀ ਤੰਬੂਆਂ ਵਿਚ ਬੈਠੇ ਰਹੇ ਸਾਰੇ,
ਮਿਹਰ ਕੁਦਰਤ ਦੀ ਅਪਰ ਅਪਾਰ ਹੋਈ।
ਇਸ ਖੂਨ ਦੀ ਹੋਲੀ ਨੂੰ ਠੱਲ ਪੈ ਗਈ,
ਤਿੰਨ ਦਿਨ ਇਹ ਬਾਰਸ਼ ਭਰਮਾਰ ਹੋਈ।
ਖਾਲਸਾ ਫੌਜ ਨੇ ਕਰ ਲਿਆ ਕਮਰ ਕੱਸਾ,
ਗੁਜਰਾਤ ਜਾਣ ਲਈ ਲੱਲੀ ਤਿਆਰ ਹੋਈ।

੮੬

ਸ਼ੇਰ ਸਿੰਘ ਨੇ ਜਾ ਗੁਜਰਾਤ ਮੱਲਿਆ,
ਚਤਰ ਸਿੰਘ ਵੀ ਵਧਿਆ ਆਂਵਦਾ ਈ,
ਹੋਈ ਪਿਉ ਤੇ ਪੁੱਤਰ ਦੀ ਖੂਬ ਮਿਲਣੀ,
ਪਿਉ ਪੁੱਤਰ ਦੇ ਵਾਰੇ ਜਾਂਵਦਾ ਈ।
ਮਿਲਕੇ ਲੜਾਂਗੇ ਸ਼ੇਰਾ ਹੁਣ ਅਸੀਂ ਸਾਰੇ,
ਅਟਾਰੀ ਵਾਲਾ ਸਰਦਾਰ ਫੁਰਮਾਂਵਦਾ ਈ।
ਵਾਰ ਵਾਰ ਨਾਂ ਜੱਗ 'ਤੇ ਅਸਾਂ ਆਉਣਾ,
ਰਣ ਵਿਚ ਲੜ ਮਰਨਾ ਲੱਲੀ ਭਾਂਵਦਾ ਈ।

੮੭

ਸ਼ੇਰ ਸਿੰਘ ਤੇ ਗੱਫ ਨੂੰ ਛੱਡ ਏਥੇ,
ਚੱਲੋ ਵੱਲ ਮੁਲਤਾਨ ਦੇ ਆਈਏ ਜੀ।
ਮੂਲਰਾਜ ਦਾ ਓਥੇ ਕੀ ਹਾਲ ਹੋਇਆ,
ਹੁਣ ਇਸ ਦੀ ਬਾਤ ਸੁਣਾਈਏ ਜੀ।
ਐਡਵਰਡ ਕਹਿੰਦਾ ਹਮਲਾ ਕਰ ਦਈਏ,
ਗੋਲੇ ਮਾਰ ਕੇ ਕੰਧਾਂ ਨੂੰ ਢਾਹੀਏ ਜੀ।
ਜਰਨੈਲ ਵਿੱਛ ਕਹਿੰਦਾ ਲੱਲੀ ਰੁੱਕ ਜਾਈਏ,
ਬੰਬੇ ਫੌਜ ਨੂੰ ਨਾਲ ਮਿਲਾਈਏ ਜੀ।

੮੮

ਇੱਕੀ ਦਸੰਬਰ ਅਠਾਰਾਂ ਸੌ ਅਠਤਾਲੀ,
ਬੰਬੇ ਫੌਜ ਮੁਲਤਾਨ ਵਿੱਚ ਆਈ ਮੀਆਂ।
ਬਰਗੇਡੀਅਰ ਡੰਡਾਸ ਲੈ ਆਇਆ ਹੋਰ ਤੋਪਾਂ,
ਹੁਣ ਹੋਵੇਗੀ ਘੋਰ ਲੜਾਈ ਮੀਆਂ।
ਕੋਰਟਲੈਂਡ ਬਹਾਵਲਪੁਰ ਦੌਦਪੁੱਤਰ,
ਉਹਨਾਂ ਸਾਰੀ ਵਿਆਉਂਤ ਬਣਾਈ ਮੀਆਂ।
ਮੁਲਤਾਨੀ ਫੌਜ ਨੇ ਲੱਲੀਆ ਰੋਕ ਰਸਤਾ,
ਛਾਉਣੀ ਸ਼ਹਿਰ ਦੇ ਦੱਖਣ ਵਿਚ ਪਾਈ ਮੀਆਂ।

੮੯

ਹੁਕਮ ਹਮਲੇ ਦਾ ਦਿੱਤਾ ਜਰਨੈਲ ਵਿੱਛ ਨੇ,
ਤੋਪਾਂ ਲੱਗੀਆਂ ਗੋਲੇ ਵਰਾਉਣ ਯਾਰੋ,
ਖੂਨੀ ਬੁਰਜ ਨੂੰ ਮਾਰ ਤਬਾਹ ਕੀਤਾ,
ਦਿੱਲੀ ਗੇਟ ਨੂੰ ਲੱਗੀਆਂ ਢਾਹੁਣ ਯਾਰੋ।
ਪਾਸੇ ਘੋੜ ਸਵਾਰ, ਪਿੱਛੇ ਪੈਦਲ ਸੈਨਾ,
ਤੋਪਾਂ ਉਹਨਾਂ ਲਈ ਰਸਤਾ ਬਨਾਉਣ ਯਾਰੋ।
ਵੜ ਗਈ ਸ਼ਹਿਰ ਦੇ ਵਿੱਚ ਇਹ ਫੌਜ ਸਾਰੀ,
ਫੌਜੀ ਲੱਗੇ ਤਬਾਹੀ ਮਚਾਉਣ ਯਾਰੋ।

੯੦

ਕੰਧਾਂ ਕਿਲੇ ਦੀਆਂ ਬਹੁਤ ਮਜ਼ਬੂਤ ਹੈਸਣ,
ਢਾਹੁਣਾ ਉਹਨਾਂ ਨੂੰ ਨਹੀਂ ਅਸਾਨ ਭਾਊ।
ਛੋਟੇ ਗੋਲੇ ਤੇ ਉਹਨਾਂ ਲਈ ਹੈਨ ਗੇਂਦਾਂ,
ਸਖਤ ਉਹ ਸਨ ਵਾਂਗ ਚੱਟਾਨ ਭਾਊ।
ਅੱਗੇ ਗੋਰਿਆਂ ਢਾਹੇ ਸਨ ਕਿਲ੍ਹੇ ਭਾਰੇ,
ਇਸ ਕੰਮ ਲਈ ਉਹ ਮਹਾਨ ਭਾਊ।
ਸੁਰੰਗਾਂ ਪੁੱਟ ਕੇ ਕਿਲੇ ਨੂੰ ਢਾਹੁਣ ਲੱਗੇ,
ਲੱਲੀ ਉਹ ਸਨ ਪੂਰੇ ਸ਼ਤਾਨ ਭਾਊ।

***ਚਲਦਾ . . .***

# ਸਿੰਘ ਮਾਤਾ ਜੀ ਦੇ ਸਾਥ ਵਿਚ

-ਡਾ. ਸੁਰਿੰਦਰਪਾਲ ਸਿੰਘ*

ਕਾਜ਼ੀ ਪੰਡਤ ਅੱਗੇ ਗਏ ਫਿਰ,
ਗੁਰਮਾਤ# ਦੇ ਦਰ ਦਰਬਾਰ।
ਸ਼ਾਹੀ ਜਰਨੈਲਾਂ ਰਾਜਿਆਂ ਜੋਦੜੀ,
ਗੱਲ ਦੱਸੀ ਸੁ ਖੋਲ੍ਹ ਖਿਲਾਰ।
ਕੋਈ ਵਾਲ ਨਾ ਵਿੰਗਾ ਕਰ ਸਕੇ,
ਜਦ ਚਾਹੇ ਤੁਰ ਪਵੇ ਸਰਕਾਰ।
ਸਿੰਘਾਂ ਮਾਤਾ ਜੀ ਦੇ ਸਾਥ ਵਿਚ,
ਕੀਤੀ ਗਹਿਰ ਗੰਭੀਰ ਵਿਚਾਰ।
ਹੁਣ ਰਹਿਣਾ ਏਥੇ ਕਠਨ ਹੈ,
ਬੜੀ ਕਰੜੀ ਭੁੱਖ ਦੀ ਮਾਰ।
ਰਹਿ ਗਏ ਨੇ ਕੁਝ ਕੁ ਸੌ,
ਜਿਹੜੇ ਕੱਲ ਸੀ ਕਈ ਹਜ਼ਾਰ।
ਮਹੀਨਿਆਂ ਦਾ ਕਈ ਮੁਹਾਸਰਾ,
ਸਿੰਘ ਹੋ ਗਏ ਸੋਚਣੀ ਸਾਰ।
ਕੀਤੀ ਦਸਮ ਪਿਤਾ ਨੂੰ ਬੇਨਤੀ,
ਅੰਨ ਪਾਣੀ ਰਹੇ ਨਾ ਰਸਦ ਭੰਡਾਰ।
ਭੁੱਖੇ ਮਰਨੋਂ ਲੜ ਕੇ ਮਰਾਂਗੇ,
ਗੁਰ ਯੋਧਿਆਂ ਇਹ ਵਿਚਾਰੀ ਸਾਰ।
ਗੁਰਦੇਵ ਪਿਤਾ ਨੂੰ ਸਭਨਾਂ ਕਿਹਾ,
ਆਪਣੇ ਮਨ ਦੀ ਗੱਲ ਉਚਾਰੋ।
ਗੁਰਦੇਵ ਜੀਓ ਅੱਗੋਂ ਦੱਸਦੇ,
ਨਾਲ ਸਭਨਾ ਨੂੰ ਵਿਸਥਾਰ।
ਕੁਝ ਕੁ ਵਕਤ ਹੋਰ ਵੇਖ ਲਓ,
ਤੁਸਾਂ ਚੁੰਮੇਗੀ ਜਿੱਤ ਦੁਆਰ।
ਵੈਰੀਆਂ ਨੇ ਖਿੰਡ ਪੁੰਡ ਜਾਵਣਾ,
ਇਨ੍ਹਾਂ ਇਹੋ ਹੋਣ ਕਿਰਦਾਰ।
ਸਭੋ ਸੌਂਹਾਂ ਸੁਗੰਧਾਂ ਨੇ ਝੂਠੀਆਂ,
ਨਾ ਹੀ ਲੋੜ ਕੋਈ ਇਤਬਾਰ।
ਕੋਲਾ ਭੋਰਾ ਭੋਰਾ ਕਰ ਵੇਖੀਏ,
ਉੱਥੋਂ ਕਾਲਖ ਹੀ ਦਰਕਾਰ।
ਫਿਰ ਗਈ ਡੂੰਘਾਈ ਸੋਚਣੀ,
ਬਹੁ ਧਰਤ ਹੋਈ ਡੂੰਘਿਆਰ।
ਫਿਰ ਮਾਤਾ ਜੀ ਦੇ ਆਸਰੇ,
ਸਤਿਗੁਰਾਂ ਨੂੰ ਦਿੱਤੀ ਅਰਜ਼ ਗੁਜਾਰ।
ਹੁਣ ਪੁਰ ਅਨੰਦ ਨੂੰ ਛੱਡੀਏ,
ਹੁਣ ਇਹੋ ਹੀ ਕਰੋ ਕਰਾਰ।
ਸਤਿਗੁਰਾਂ ਇਰਾਦੇ ਸਮਝ ਕੇ,
ਦੇ ਉਨ੍ਹਾਂ ਦੀ ਸੋਚ ਨੂੰ ਭਾਰ।
ਗੱਲ ਗੁਰੂ ਖਾਲਸੇ ਦੀ ਮੰਨ ਕੇ,
ਦੇ ਉਸੇ ਨੂੰ ਮਾਣ ਸਤਿਕਾਰ।
ਹੋਏ ਫੈਸਲੇ ਉਥੋਂ ਤੁਰਨ ਦੇ,
ਹੋਏ ਰਾਤ ਜਾਂ ਅੱਧ ਵਿਚਕਾਰ।
ਗੁਰੂ ਵਹੀਰਾਂ ਤਿਆਰੇ ਕੱਸ ਲਏ,
ਪੂਰੇ ਤਨੋਂ ਮਨੋਂ ਹੋ ਹੋਸ਼ਿਆਰ।
ਲਾਮ ਲਸ਼ਕਰ ਵੀ ਨਾਲ ਤੁਰ ਪਿਆ,
ਕਰ ਕੇ ਸਭ ਵਿਚਾਰ। ■

#ਮਾਤਾ ਗੁਜਰੀ ਜੀ

*ਪੱਤਣ ਵਾਲੀ ਸੜਕ, ਪੁਰਾਣਾ ਸ਼ਾਲਾ, ਗੁਰਦਾਸਪੁਰ (ਪੰਜਾਬ) ਮੋ: +੯੧੯੪੧੭੧-੭੫੮੪੬

# ਬੜਾ ਉੱਚਾ ਮੁਕਾਮ ਹੈ ਇਸਤਰੀ ਦਾ

*-ਗਿ. ਪਿਆਰਾ ਸਿੰਘ ਜਾਚਕ**

*ਸੇਵਾ ਸਿਦਕ ਸਚਾਈ ਤੇ ਸੋਚ ਡੂੰਘੀ, ਸਿਫਤਾਂ ਸਾਰੀਆਂ ਨਾਮ ਹੈ ਇਸਤਰੀ ਦਾ।*
*ਇਸ ਦੁਨੀਆ ਦੀ ਇਹ ਹੈ ਜਨਮ ਦਾਤੀ, ਬੜਾ ਉੱਚਾ ਮੁਕਾਮ ਹੈ ਇਸਤਰੀ ਦਾ।*

*ਧੀ ਕਿਸੇ ਦੀ ਕਿਸੇ ਦੀ ਭੈਣ ਲਗਦੀ, ਸਮਾਂ ਪਾ ਕੇ ਕਿਸੇ ਦੀ ਮਾਂ ਬਣਦੀ।*
*ਜਦੋਂ ਵਿਚ ਪਰਵਾਰ ਦੇ ਖੁੱਭ ਜਾਵੇ, ਆਪਣੇ ਬੱਚਿਆਂ ਲਈ ਠੰਡੀ ਛਾਂ ਬਣਦੀ।*
*ਸੋਮੇਂ ਏਸ 'ਚੋਂ ਫੁੱਟਣ ਪਿਆਰ ਵਾਲੇ, ਸੰਘਣੇ ਪਿਆਰ ਦੀ ਮੋਹਕਲੀ ਥਾਂ ਬਣਦੀ।*
*ਮੱਥਾ ਟੇਕਦੇ ਖੁਸ਼ੀ ਦੇ ਚੰਨ ਤਾਰੇ, ਖੁਸ਼ਨੁਮਾਂ ਇਹ ਸੋਹਣਾ ਜਹਾਂ ਬਣਦੀ।*
*ਇਹਦੀ ਹੋਂਦ ਅਣਮੁੱਲੀ ਨੂੰ ਜੋ ਸਮਝੇ, ਮਿਲਦਾ ਉਹਨੂੰ ਪ੍ਰਨਾਮ ਹੈ ਇਸਤਰੀ ਦਾ।*
*ਜੰਮਿਆ ਏਸ ਨੇ ਸਿੰਘਾਂ ਸੂਰਿਆਂ ਨੂੰ, ਬੜਾ ਉੱਚਾ ਮੁਕਾਮ ਹੈ ਇਸਤਰੀ ਦਾ।*

*ਵਿਚ ਪੰਜਾਬ ਦੇ ਮਾਂਵਾਂ ਪੰਜਾਬਣਾਂ ਨੇ, ਬੜੇ ਕੀਤੇ ਨੇ ਬੀਰ ਬਲਵਾਨ ਪੈਦਾ।*
*ਕੀਤੇ ਉਨ੍ਹਾਂ ਨੇ ਨਾਮ ਕਮਾਣ ਵਾਲੇ, ਬਚਿੱਤਰ ਸਿੰਘ ਵਰਗੇ ਇਨਸਾਨ ਪੈਦਾ।*
*ਜਿਸ ਓਡਵਾਇਰ ਤੋਂ ਲੰਡਨ ਵਿਚ ਲਏ ਬਦਲੇ, ਊਧਮ ਸਿੰਘ ਵਰਗੇ ਨੌਜਵਾਨ ਪੈਦਾ।*
*ਕੀਤੇ ਫ਼ਾਂਸੀ ਦੇ ਰੱਸੇ ਨੂੰ ਚੁੰਮਣੇ ਲਈ, ਭਗਤ ਸਿੰਘ ਜਿਹੇ ਸੂਰੇ ਇਨਸਾਨ ਪੈਦਾ।*
*ਮਾਂ ਬਣ ਕੇ ਦੁੱਧ ਪਿਲਾਏ ਪਹਿਲਾਂ, ਸੇਵਾ ਭਾਵ ਨਿਸ਼ਕਾਮ ਹੈ ਇਸਤਰੀ ਦਾ।*
*ਸੂਰਬੀਰਤਾ ਉਨ੍ਹਾਂ ਵਿਚ ਫੇਰ ਭਰਦੀ, ਬੜਾ ਉੱਚਾ ਮੁਕਾਮ ਹੈ ਇਸਤਰੀ ਦਾ।*

*ਪ੍ਰੀਤਾਂ ਏਸ ਵਿਚ ਰੱਬ ਨੇ ਆਪ ਭਰੀਆਂ, ਸੱਚੇ ਰੱਬ ਦੀ ਇਹ ਹੈ ਸ਼ਾਨ ਸੁੱਚੀ।*
*ਇਹਦੀ ਪ੍ਰੀਤ ਮਲਿਹਾਰ ਨੂੰ ਜਨਮ ਦਿੰਦੀ, ਕੱਢਦੀ ਗਲੇ 'ਚੋਂ ਪਿਆਰ ਨਾਲ ਤਾਨ ਸੁੱਚੀ।*
*ਮਹਿਕੀ ਹੋਈ ਗ਼ੁਲਾਬ ਦੇ ਫੁੱਲ ਵਾਂਗੂੰ, ਇਹਦੀ ਵਾਂਗ ਕਰੂੰਬਲਾਂ ਜਾਨ ਸੁੱਚੀ।*
*ਭਰੀ ਨਾਲ ਦਇਆਲਤਾ ਸ਼ੀਲਤਾ ਦੇ, ਵਾਂਗ ਭਾਨੀ ਜੀ ਦੇ ਮਿਹਰਬਾਨ ਸੁੱਚੀ।*
*ਇਹਦੇ ਵਿਚ ਖੁਸ਼ਬੂਆਂ ਗੁਲਜ਼ਾਰ ਦੀਆਂ, ਚਿਹਰਾ ਵਾਂਗ ਗ਼ੁਲਾਬ ਹੈ ਇਸਤਰੀ ਦਾ।*
*ਗੁਰੂ ਨਾਨਕ ਦੀ ਮਾਤਾ ਤ੍ਰਿਪਤਾ ਸੀ, ਬੜਾ ਉੱਚਾ ਮੁਕਾਮ ਹੈ ਇਸਤਰੀ ਦਾ।*

*ਇਹਨੂੰ ਪ੍ਰਭੂ ਨੇ ਦਿੱਤਾ ਹੈ ਸ਼ੇਰ ਜਿਗਰਾ, ਦੁਖ ਸੁੱਖ ਇਹ ਸਾਰੇ ਸਹਾਰ ਲੈਂਦੀ।*
*ਕਦੇ ਵਿਚ ਮਹੱਲਾਂ ਦੇ ਰਹਿ ਲੈਂਦੀ, ਕਦੇ ਝੌਂਪੜੇ ਵਿਚ ਗੁਜ਼ਾਰ ਲੈਂਦੀ।*
*ਕਦੇ ਮਾਈ ਭਾਗੋ ਇਹ ਬਣ ਜਾਂਦੀ, ਪਕੜ ਹੱਥ ਦੇ ਵਿਚ ਤਲਵਾਰ ਲੈਂਦੀ।*
*ਕਦਮ ਚੁੱਕ ਕੇ ਬੜੇ ਹੀ ਦ੍ਰਿੜ੍ਹਤਾ ਦੇ, ਵਿਗੜੇ ਕੰਮ ਇਹ ਸਾਰੇ ਸਵਾਰ ਲੈਂਦੀ।*
*ਕੁੱਲ ਦੁਨੀਆ ਏਹਨੂੰ ਡੰਡੌਤ ਕਰਦੀ, ਮਿਲਣਾ ਰੱਬ ਦਾ ਧਾਮ ਹੈ ਇਸਤਰੀ ਦਾ।*
*ਜਗ ਦੇ ਵਿਚ ਇਹ ਪਿਆਰ ਸਤਿਕਾਰ ਵੰਡੇ, ਬੜਾ ਉੱਚਾ ਮੁਕਾਮ ਹੈ ਇਸਤਰੀ ਦਾ।* ■

*ਪਿੰਡ ਤੇ ਡਾਕ: ਇੱਬਣ ਕਲਾਂ, ਝਬਾਲ ਰੋਡ, ਸ੍ਰੀ ਅੰਮ੍ਰਿਤਸਰ-੧੪੩੦੦੯। ਮੋ: +੯੧੯੯੧੪੪-੯੬੧੯੫

# ਮਾਂ ਦੀ ਮਹਾਨਤਾ

-ਮਾ. ਰਣਜੀਤ ਸਿੰਘ*

*ਮਾਂ ਸਮਾਨ ਨਹੀਂ ਇਸ ਧਰਤੀ 'ਤੇ, ਕਿਸੇ ਚੀਜ਼ ਦਾ ਦਰਜਾ।*
*ਜੀਹਦਾ ਬੰਦਾ ਲਾਹ ਨੀ ਸਕਦਾ, ਸਾਰੀ ਉਮਰੇ ਕਰਜ਼ਾ।*

*ਕਹਿਣ ਸਿਆਣੇ ਮਾਂ ਹੁੰਦੀ ਹੈ, ਰੂਪ ਰੱਬ ਦਾ ਦੂਜਾ।*
*ਸਭ ਤੋਂ ਉੱਤਮ ਜੇ ਕੋਈ ਜਾਣੇ, ਹੁੰਦੀ ਮਾਂ ਦੀ ਪੂਜਾ।*

*ਹਰ ਮਾਂ ਚਾਹੁੰਦੀ ਬੱਚੇ ਉਸਦੇ, ਵਧਦੇ ਜਾਵਣ ਅੱਗੇ।*
*ਜੀਵਨ ਭਰ ਵਿਚ ਕਦੇ ਉਨ੍ਹਾਂ ਨੂੰ, ਤੱਤੀ ਵਾ ਨਾ ਲੱਗੇ।*

*ਦੇਖ ਭਾਲ ਕਰਦੀ ਬੱਚੇ ਦੀ, ਮਾਂ ਨਾ ਕਦੇ ਵੀ ਉੱਕੇ।*
*ਆਪ ਸਦਾ ਥਾਂ ਗਿੱਲੇ ਪੈਂਦੀ, ਪੁੱਤ ਨੂੰ ਪਾਉਂਦੀ ਸੁੱਕੇ।*

*ਮਾਂ ਨੂੰ ਚਾਅ ਚੜ੍ਹ ਜਾਂਦਾ, ਜਦ ਬੱਚਾ ਬੋਲ ਤੋਤਲੇ ਬੋਲੇ।*
*ਉਂਗਲ ਫੜ ਕੇ ਜਦੋਂ ਬਰਾਬਰ, ਤੁਰਦਾ ਪੋਲੇ ਪੋਲੇ।*

*ਮਨ ਵਿਚ ਲੱਖਾਂ ਸੁਪਨੇ ਲੈ ਕੇ, ਫੇਰ ਪੜ੍ਹਨ ਹੈ ਪਾਉਂਦੀ।*
*ਜਦ ਉਹ ਲਿਖਦਾ ੳ, ਅ, ਫੁੱਲੀ ਨਹੀਂ ਸਮਾਉਂਦੀ।*

*ਜਦ ਤਕ ਰਹਿੰਦੇ ਫੁੱਲ ਟਹਿਕਦੇ, ਬੂਟਾ ਨਹੀਂ ਕਮਲਾਉਂਦਾ।*
*ਪਰ ਜਦ ਠੇਸ ਫੁੱਲਾਂ ਨੂੰ ਪਹੁੰਚੇ, ਫੇਰ ਨਾ ਤਾੜੇ ਆਉਂਦਾ।*

*ਸਾਰੇ ਤੀਰਥ ਘਰ ਵਿਚ ਸਮਝੋ, ਜੇ ਹਨ ਜਿਊਂਦੇ ਮਾਪੇ।*
*ਜੇ ਸੇਵਾ ਤੋਂ ਮਾਂ ਪਿਓ ਖੁਸ਼ ਨੇ, ਰੱਬ ਖੁਸ਼ ਹੁੰਦਾ ਆਪੇ।*

*ਇਹ ਗੱਲ ਸੋਲਾਂ ਆਨੇ ਸੱਚੀ, ਨਹੀਂ ਕੋਈ ਦੋ ਰਾਵਾਂ।*
*ਬੱਚੇ ਖਾਤਰ ਸੱਚਮੁਚ ਹੁੰਦੀਆਂ, ਮਾਂਵਾਂ ਠੰਢੀਆਂ ਛਾਂਵਾਂ।*

*ਉਹੋ ਸਿਆਣਾ ਜਿਸਨੇ ਜਿਉਂਦੇ ਜੀ ਹੈ ਸੇਵ ਕਮਾਈ।*
*ਮਰਨੇ ਬਾਅਦ ਨਾ ਕਰੋ ਅਡੰਬਰ, ਇਹ ਝੂਠੀ ਵਡਿਆਈ।*

*ਸਾਹਮਣੇ ਖਾਲਸਾ ਸਕੂਲ, ਖੰਨਾ, ਜ਼ਿਲ੍ਹਾ ਲੁਧਿਆਣਾ-੧੪੧੪੦੧, ਮੋ: +੯੧੯੮੧੪੫-੨੮੦੨੩

# ਢੌਂਗੀ ਬਾਬੇ

-ਸ. ਗੁਰਦੇਵ ਸਿੰਘ*

*ਅੱਜ ਕੱਲ ਢੌਂਗੀ ਬਾਬਿਆਂ ਨੇ,*
*ਕੀਤੀ ਖੂਬ ਚੜ੍ਹਾਈ।*
*ਭੋਲੀ ਭਾਲੀ ਜਨਤਾ ਇਨ੍ਹਾਂ,*
*ਆਪਣੇ ਪਿੱਛੇ ਲਾਈ।*

*ਜਗ੍ਹਾ ਜਗ੍ਹਾ 'ਤੇ ਫਾਂਡਿਆਂ ਵਾਲੇ,*
*ਖੋਲ੍ਹੇ ਇਨ੍ਹਾਂ ਡੇਰੇ।*
*ਆਪਣੇ ਆਪ ਨੂੰ ਰੱਬ ਅਖਵਾਉਂਦੇ,*
*ਕਰਨ ਪਖੰਡ ਬਥੇਰੇ।*
*ਠੱਗੀ ਠੋਰੀ ਵਾਲੀ ਇਨ੍ਹਾਂ,*
*ਹੱਟੀ ਖੂਬ ਚਲਾਈ।*
*ਅੱਜ ਕੱਲ ਢੌਂਗੀ . . .*

*ਭੂਤ ਪ੍ਰੇਤ ਵਾਲੀਆਂ ਬਾਬੇ,*
*ਸਾਖੀਆਂ ਖੂਬ ਸੁਣਾਉਂਦੇ।*
*ਸਿੱਧੇ-ਸਾਦੇ ਲੋਕਾਂ ਨੂੰ ਇਹ,*
*ਵਹਿਮ-ਭਰਮ ਵਿਚ ਪਾਉਂਦੇ ਨੇ।*
*ਜੰਤਰ-ਮੰਤਰ ਲਈ ਇਹ ਬਾਬੇ,*
*ਕਰਦੇ ਨਿੱਤ ਪੜ੍ਹਾਈ।*
*ਅੱਜ ਕੱਲ ਢੌਂਗੀ . . .*

*ਕੰਨਾਂ ਦੇ ਵਿਚ ਮਾਰ ਕੇ ਫੂਕਾਂ,*
*ਹਰੀਆਂ ਲਾਚੀਆਂ ਖਵਾਉਂਦੇ ਨੇ।*
*ਘੜੇ 'ਚ ਰੱਖਿਆ ਪਾਣੀ ਬਾਬੇ,*
*ਅੰਮ੍ਰਿਤ ਆਖ ਛਕਾਉਂਦੇ ਨੇ।*
*ਪੈਰੀਂ ਹੱਥ ਲਵਾ ਕੇ ਬਾਬੇ,*
*ਮੱਥੇ ਜਾਣ ਟਿਕਾਈ।*
*ਅੱਜ ਕੱਲ ਢੌਂਗੀ . . .*

*ਮੜ੍ਹੀ ਮਸਾਣੀ ਢੌਂਗੀ ਬਾਬੇ,*
*ਦੀਵੇ ਨਿੱਤ ਜਗਾਉਂਦੇ ਨੇ।*
*ਮੌਲੀ ਰੱਖ ਤਵੀਤ ਬਣਾ ਕੇ,*
*ਲੋਕਾਂ ਦੇ ਗ਼ਲ ਪਾਉਂਦੇ ਨੇ।*
*ਧਰਮੀ ਬਾਣਾ ਪਾ ਕੇ ਇਨ੍ਹਾਂ,*
*ਲੁੱਟ ਹੈ ਬੜੀ ਮਚਾਈ।*
*ਅੱਜ ਕੱਲ ਢੌਂਗੀ . . .*

*ਧਰਮ ਦੇ ਨਾਂ 'ਤੇ ਲੋਕਾਂ ਕੋਲੋਂ,*
*ਖੂਬ ਕਮਾਈ ਕਰਦੇ ਨੇ।*
*ਵੱਡੇ ਵੱਡੇ ਨਜ਼ਰਾਨੇ ਲੈ ਕੇ,*
*ਜੇਬਾਂ ਅਪਣੀਆਂ ਭਰਦੇ ਨੇ।*
*ਪੈਸੇ ਬਦਲੇ ਧਰਮ ਦੀਆਂ,*
*ਧੱਜੀਆਂ ਜਾਣ ਉਡਾਈ।*
*ਅੱਜ ਕੱਲ ਢੌਂਗੀ . . .*

*ਗੁਰੂ ਨਾਨਕ ਦੇ ਉਪਦੇਸ਼ਾਂ ਨੇ ,*
*ਸਾਨੂੰ ਸੱਚਾ ਮਾਰਗ ਦਿਖਾਇਆ ਏ।*
*ਅੱਜ ਸੱਚੇ ਗੁਰੂ ਨੂੰ ਛੱਡ ਕੇ ਕਾਹਤੋਂ,*
*ਥਾਂ-ਥਾਂ ਸੀਸ ਨਿਵਾਇਆ ਏ।*
*'ਗੁਰਦੇਵ ਸਿੰਘ' ਕਹਿੰਦਾ,*
*ਢੌਂਗੀ ਬਾਬਿਆਂ ਤੋਂ ਹੁਣ,*
*ਕਰ ਲਓ ਤੋਬਾ ਭਾਈ।*
*ਹੁਣ ਨਹੀਂ ਢੌਂਗੀ ਬਾਬਿਆਂ ਨੂੰ ਅਸੀਂ,*
*ਦੇਣੀ ਕਰਨ ਚੜ੍ਹਾਈ।*
*ਹੁਣ ਨਹੀਂ ਢੌਂਗੀ ਬਾਬਿਆਂ ਨੂੰ ਅਸੀਂ,*
*ਦੇਣੀ ਕਰਨ ਚੜ੍ਹਾਈ।*

*ਨੂਰਦੀ ਅੱਡਾ, ਨੇੜੇ ਬਿਹਾਰ ਟੈਂਟ ਹਾਊਸ, ਤਰਨ ਤਾਰਨ। ਮੋ: +੯੧੯੪੬੩੩-੨੫੫੦੭

## ਅੰਮ੍ਰਿਤਧਾਰੀ ਨੌਜੁਆਨ ਨਵਦੀਪ ਸਿੰਘ ਦਾ ਆਸਟ੍ਰੇਲੀਆ ਫੌਜ ਵਿਚ ਆਈ. ਟੀ. ਅਫ਼ਸਰ ਭਰਤੀ ਹੋਣਾ ਸਿੱਖ ਕੌਮ ਲਈ ਮਾਣ ਵਾਲੀ ਗੱਲ- ਪ੍ਰੋ. ਕਿਰਪਾਲ ਸਿੰਘ ਬਡੂੰਗਰ

ਸ੍ਰੀ ਅੰਮ੍ਰਿਤਸਰ ੩੧ ਜਨਵਰੀ: ਪ੍ਰੋ. ਕਿਰਪਾਲ ਸਿੰਘ ਬਡੂੰਗਰ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਕਿਹਾ ਕਿ ਅੰਮ੍ਰਿਤਧਾਰੀ ਗੁਰਸਿੱਖ ਨੌਜੁਆਨ ਸ. ਨਵਦੀਪ ਸਿੰਘ ਦਾ ਆਸਟ੍ਰੇਲੀਆ ਫੌਜ ’ਚ ਬਤੌਰ ‘ਇਨਫਰਮੇਸ਼ਨ ਐਂਡ ਟੈਕਨਾਲੋਜੀ’ ਅਫ਼ਸਰ ਭਰਤੀ ਹੋਣਾ ਸਿੱਖ ਕੌਮ ਦੇ ਲਈ ਮਾਣ ਵਾਲੀ ਗੱਲ ਹੈ। ਜਿਸ ਸਦਕਾ ਆਸਟ੍ਰੇਲੀਆ ਵਿਚ ਵੱਸਦੇ ਹੋਰ ਸਾਬਤ ਸੂਰਤ ਸਿੱਖ ਨੌਜੁਆਨਾਂ ਦੇ ਮਨਾਂ ਅੰਦਰ ਆਸਟ੍ਰੇਲੀਅਨ ਫੌਜ ਵਿਚ ਭਰਤੀ ਹੋਣ ਲਈ ਉਤਸ਼ਾਹ ਵਧੇਗਾ। ਉਨ੍ਹਾਂ ਨੇ ਆਪਣੀ ਖੁਸ਼ੀ ਦਾ ਪ੍ਰਗਟਾਵਾ ਕਰਦਿਆਂ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਰਪ੍ਰਸਤੀ ਹੇਠ ਚੱਲ ਰਹੇ ਵਿੱਦਿਅਕ ਅਦਾਰੇ ਬਾਬਾ ਬੰਦਾ ਸਿੰਘ ਬਹਾਦਰ ਇੰਜੀਨੀਅਰਿੰਗ ਕਾਲਜ ਸ੍ਰੀ ਫਤਹਿਗੜ੍ਹ ਸਾਹਿਬ ਤੋਂ ਬੀ. ਟੈੱਕ. ਦੀ ਪੜ੍ਹਾਈ ਕਰ ਕੇ ਆਸਟ੍ਰੇਲੀਅਨ ਫੌਜ ਵਿਚ ਬਤੌਰ ਆਈ. ਟੀ. ਅਫ਼ਸਰ ਭਰਤੀ ਹੋਏ ਨਵਦੀਪ ਸਿੰਘ ਨੇ ਸਾਡੀ ਵਿੱਦਿਅਕ ਸੰਸਥਾ ਦਾ ਨਾਮ ਸੰਸਾਰ ਅੰਦਰ ਰੋਸ਼ਨ ਕੀਤਾ ਹੈ। ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਕਿਹਾ ਕਿ ਪਿਛਲੇ ਦਿਨੀਂ ਅਮਰੀਕੀ ਫੌਜ ਵੱਲੋਂ ਧਾਰਮਿਕ ਚਿੰਨ੍ਹਾਂ ਨੂੰ ਮਾਨਤਾ ਦੇਣ ਵਾਲੇ ਨਵੇਂ ਨੇਮਾਂ ਨਾਲ ਭਰਤੀ ਕੀਤੇ ਗਏ ਪੰਜ ਸਾਬਤ ਸੂਰਤ ਸਿੱਖ ਨੌਜੁਆਨਾਂ ਤੇ ਆਸਟ੍ਰੇਲੀਅਨ ਸੈਨਾ ਵਿਚ ਅੰਮ੍ਰਿਤਧਾਰੀ ਨੌਜੁਆਨ ਨਵਦੀਪ ਸਿੰਘ ਦਾ ਬਤੌਰ ਆਈ. ਟੀ. ਅਫ਼ਸਰ ਭਰਤੀ ਹੋਣਾ ਸਮੁੱਚੀ ਸਿੱਖ ਨੌਜੁਆਨ ਪੀੜ੍ਹੀ ਲਈ ਇਕ ਪ੍ਰੇਰਣਾ ਦਾ ਸਰੋਤ ਬਣੇਗਾ।

ਉਨ੍ਹਾਂ ਕਿਹਾ ਕਿ ਸਿੱਖ ਜਿਸ ਵੀ ਦੇਸ਼ ਵਿਚ ਜਾ ਕੇ ਵੱਸੇ ਹਨ ਉਨ੍ਹਾਂ ਸਖਤ ਮਿਹਨਤ ਕਰ ਕੇ ਜਿੱਥੇ ਆਪਣਾ ਨਾਮ ਰੋਸ਼ਨ ਕੀਤਾ ਹੈ, ਉੱਥੇ ਉਸ ਦੇਸ਼ ਦੀ ਤਰੱਕੀ ਵਿਚ ਵੀ ਆਪਣਾ ਅਹਿਮ ਯੋਗਦਾਨ ਪਾਇਆ ਹੈ। ਜਿਸ ਦੇ ਸਦਕਾ ਬਹੁਤ ਸਾਰੇ ਦੇਸ਼ਾਂ ਦੀਆਂ ਸਰਕਾਰਾਂ ਵਿਚ ਸਿੱਖਾਂ ਨੇ ਆਪਣੀ ਪਹਿਚਾਣ ਬਣਾਉਂਦਿਆਂ ਕਈ ਅਹਿਮ ਪਦ ਹਾਸਲ ਕੀਤੇ ਹਨ। ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਕਿਹਾ ਕਿ ਆਸਟ੍ਰੇਲੀਅਨ ਫੌਜ ਵਿਚ ਆਈ. ਟੀ. ਅਫ਼ਸਰ ਭਰਤੀ ਹੋਇਆ ਅੰਮ੍ਰਿਤਧਾਰੀ ਨੌਜੁਆਨ ਨਵਦੀਪ ਸਿੰਘ ਆਸਟ੍ਰੇਲੀਆ ਦੀ ਸੁਰੱਖਿਆ ਦੇ ਵਿਚ ਜਿੱਥੇ ਆਪਣਾ ਅਹਿਮ ਯੋਗਦਾਨ ਪਾਏਗਾ, ਉੱਥੇ ਆਸਟ੍ਰੇਲੀਆ ਵਰਗੇ ਦੇਸ਼ ਵਿਚ ਵੱਸਦੇ ਸਿੱਖਾਂ ਉੱਪਰ ਹੁੰਦੇ ਨਸਲੀ ਹਮਲਿਆਂ ਦੀ ਰੋਕਥਾਮ ਲਈ ਵੀ ਆਪਣਾ ਅਹਿਮ ਰੋਲ ਨਿਭਾਵੇਗਾ।

## ਮੁੱਖ ਸਕੱਤਰ ਸ. ਹਰਚਰਨ ਸਿੰਘ ਨੇ ਸਿੱਖਾਂ ਬਾਰੇ ਚੁਟਕਲਿਆਂ ’ਤੇ ਰੋਕ ਲਗਾਉਣ ਸਬੰਧੀ ਸੁਪਰੀਮ ਕੋਰਟ ਨੂੰ ਦੁਬਾਰਾ ਨਜ਼ਰਸਾਨੀ ਕਰਨ ਦੀ ਕੀਤੀ ਅਪੀਲ

ਸ੍ਰੀ ਅੰਮ੍ਰਿਤਸਰ ੦੮ ਫਰਵਰੀ: ਦੇਸ਼ ਦੀ ਸਰਵਉੱਚ ਅਦਾਲਤ ਸੁਪਰੀਮ ਕੋਰਟ ਨੂੰ ਸਿੱਖਾਂ ਬਾਰੇ ਬਣਦੇ ਚੁਟਕਲਿਆਂ ’ਤੇ ਰੋਕ ਲਾਉਣ ਤੋਂ ਇਨਕਾਰ ਕਰਨ ਦੇ ਫੈਸਲੇ ’ਤੇ ਦੁਬਾਰਾ ਨਜ਼ਰਸਾਨੀ ਕਰਨੀ ਚਾਹੀਦੀ ਹੈ ਕਿਉਂਕਿ ਅਜਿਹੇ ਚੁਟਕਲੇ ਸਿੱਖਾਂ ਦੇ ਅਕਸ ਨੂੰ ਢਾਹ ਲਗਾਉਣ ਲਈ ਜ਼ਿੰਮੇਵਾਰ ਬਣਦੇ ਹਨ। ਇਹ ਪ੍ਰਗਟਾਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁੱਖ ਸਕੱਤਰ ਸ. ਹਰਚਰਨ ਸਿੰਘ ਨੇ ਕੀਤਾ। ਉਨ੍ਹਾਂ ਕਿਹਾ ਕਿ ਸਿੱਖ ਕੌਮ ਦਾ ਇਤਿਹਾਸ

ਬੇਹੱਦ ਸ਼ਾਨਾਂਮੱਤਾ ਹੈ ਅਤੇ ਸਿੱਖ ਕੌਮ ਮਾਨਵਤਾ ਦੇ ਹਮਦਰਦ ਵਜੋਂ ਮਾਨਤਾ ਰੱਖਦੀ ਹੈ। ਗੁਰਦੁਆਰਾ ਸਾਹਿਬਾਨ ਵਿਚ ਬਿਨਾਂ ਕਿਸੇ ਭੇਦ-ਭਾਵ ਦੇ ਲੋਕਾਂ ਨੂੰ ਲੰਗਰ ਛਕਾਉਣ ਅਤੇ ਕੁਦਰਤੀ ਆਫ਼ਤਾਂ ਸਮੇਂ ਦੇਸ਼ ਭਰ 'ਚ ਬਿਨਾਂ ਕਿਸੇ ਜਾਤ-ਪਾਤ, ਰੰਗ-ਭੇਦ ਦੇ ਮਨੁੱਖਤਾ ਦੀ ਮਦਦ ਲਈ ਤੱਤਪਰ ਰਹਿਣ ਵਾਲੀ ਸਿੱਖ ਕੌਮ ਦੀ ਪਛਾਣ ਨੂੰ ਗਲਤ ਰੰਗ ਵਿਚ ਪੇਸ਼ ਕਰਦੇ ਚੁਟਕਲਿਆਂ ਵਿਚ ਸਿੱਖਾਂ ਨੂੰ ਮਜ਼ਾਕ ਦੇ ਪਾਤਰ ਬਣਾਇਆ ਜਾਂਦਾ ਹੈ। ਇਸ ਲਈ ਇਨ੍ਹਾਂ ਚੁਟਕਲਿਆਂ 'ਤੇ ਰੋਕ ਲੱਗਣੀ ਬੇਹੱਦ ਜ਼ਰੂਰੀ ਹੋ ਜਾਂਦੀ ਹੈ। ਮਾਨਯੋਗ ਸਰਵਰਉੱਚ ਅਦਾਲਤ ਨੇ ਇਨ੍ਹਾਂ 'ਤੇ ਕਿਵੇਂ ਰੋਕ ਲਾਈ ਜਾਵੇ, ਇਸ ਗੱਲ 'ਤੇ ਅਸਮਰੱਥਾ ਪ੍ਰਗਟ ਕੀਤੀ ਹੈ। ਸ. ਹਰਚਰਨ ਸਿੰਘ ਮੁੱਖ ਸਕੱਤਰ ਨੇ ਕਿਹਾ ਕਿ ਇਹ ਗੱਲ ਤਾਂ ਬਿਲਕੁਲ ਵਾਜਿਬ ਨਹੀਂ ਖਾਸ ਕਰਕੇ ਜੇ ਸੁਪਰੀਮ ਕੋਰਟ ਹੀ ਅਜਿਹੀ ਅਸਮਰੱਥਾ ਪ੍ਰਗਟਾਏ ਤਾਂ ਫਿਰ ਫਰਿਆਦੀ ਕਿੱਥੇ ਜਾਏ। ਅਦਾਲਤ ਵੱਲੋਂ ਸਿੱਖਾਂ ਬਾਰੇ ਚੁਟਕਲਿਆਂ 'ਤੇ ਰੋਕ ਨਾ ਲਗਾਉਣ ਨਾਲ ਸੰਸਾਰ ਭਰ 'ਚ ਵੱਸਦੇ ਸਿੱਖਾਂ ਦੇ ਮਨਾਂ ਨੂੰ ਭਾਰੀ ਠੇਸ ਪੁੱਜੀ ਹੈ। ਉਨ੍ਹਾਂ ਨੇ ਦੇਸ਼ ਦੀ ਸਰਵਉੱਚ ਅਦਾਲਤ ਨੂੰ ਇਸ ਅਤਿ ਸੰਜੀਦਾ ਮਸਲੇ ਨੂੰ ਗੰਭੀਰਤਾ ਨਾਲ ਲੈਣ ਦੀ ਅਪੀਲ ਕਰਦਿਆਂ ਕਿਹਾ ਕਿ ਇਸ ਵਿਚ ਸਿੱਖਾਂ ਦੀਆਂ ਭਾਵਨਾਵਾਂ ਅਨੁਸਾਰ ਫੈਸਲਾ ਕਰਨ ਲਈ ਦੁਬਾਰਾ ਨਜ਼ਰਸਾਨੀ ਕਰਨੀ ਚਾਹੀਦੀ ਹੈ।

## ਸ੍ਰੀ ਹਰਿਮੰਦਰ ਸਾਹਿਬ ਵਿਖੇ ਸ਼ੁਕਰਾਨੇ ਲਈ ਨਤਮਸਤਕ ਹੋਏ ਸ੍ਰੀ ਨਿਤਿਸ਼ ਕੁਮਾਰ

ਸ੍ਰੀ ਅੰਮ੍ਰਿਤਸਰ ੧੯ ਫਰਵਰੀ: ਬਿਹਾਰ ਦੇ ਮੁੱਖ ਮੰਤਰੀ ਸ੍ਰੀ ਨਿਤਿਸ਼ ਕੁਮਾਰ ਨੇ ਰੂਹਾਨੀਅਤ ਦੇ ਕੇਂਦਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਖੇ ਪਹੁੰਚ ਕੇ ਆਪਣੀ ਸ਼ਰਧਾ ਭਾਵਨਾ ਦਾ ਪ੍ਰਗਟਾਵਾ ਕੀਤਾ। ਉਹ ਵਿਸ਼ੇਸ਼ ਤੌਰ 'ਤੇ ਸਰਬੰਸਦਾਨੀ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ੩੫੦-ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ (ਬਿਹਾਰ) ਵਿਖੇ ਸਫਲਤਾ ਸਹਿਤ ਸੰਪੰਨ ਹੋਏ ਸਮਾਗਮਾਂ ਲਈ ਸਤਿਗੁਰੂ ਜੀ ਦਾ ਸ਼ੁਕਰਾਨਾ ਕਰਨ ਲਈ ਇੱਥੇ ਪਹੁੰਚੇ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਪੁੱਜਣ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ, ਡਾ. ਦਲਜੀਤ ਸਿੰਘ, ਕੈਬਨਿਟ ਮੰਤਰੀ ਪੰਜਾਬ, ਜਨਰਲ ਸਕੱਤਰ ਸ. ਅਮਰਜੀਤ ਸਿੰਘ, ਭਾਈ ਰਾਮ ਸਿੰਘ, ਸ. ਸੁਰਜੀਤ ਸਿੰਘ ਭਿੱਟੇਵਡ, ਸ. ਗੁਰਮੇਲ ਸਿੰਘ ਸੰਗਤਪੁਰਾ, ਸ. ਜੈਪਾਲ ਸਿੰਘ ਮੰਡੀਆਂ, ਸ. ਬਲਵਿੰਦਰ ਸਿੰਘ ਵੇਈਂਪੂਈਂ, ਸ. ਕੁਲਵੰਤ ਸਿੰਘ ਮੰਨਣ ਤੇ ਬੀਬੀ ਜੋਗਿੰਦਰ ਕੌਰ ਬਠਿੰਡਾ ਅੰਤ੍ਰਿੰਗ ਮੈਂਬਰ, ਮੈਂਬਰਾਨ ਸ਼੍ਰੋਮਣੀ ਕਮੇਟੀ ਅਤੇ ਅਧਿਕਾਰੀਆਂ ਵੱਲੋਂ ਉਨ੍ਹਾਂ ਦਾ ਸਵਾਗਤ ਕੀਤਾ ਗਿਆ। ਉਨ੍ਹਾਂ ਨਾਲ ਸ੍ਰੀ ਰਾਜੀਵ ਰਾਜਨ ਸਿੰਘ ਵਾਟਰ ਰੀਸੋਰਸ ਪਲੈਨਿੰਗ ਐਂਡ ਡਿਵੈਲਪਮੈਂਟ ਮੰਤਰੀ, ਸ. ਬਲਜੀਤ ਸਿੰਘ ਆਈ.ਪੀ.ਐਸ., ਸ੍ਰੀ ਚੈਂਚਲ ਕੁਮਾਰ ਪ੍ਰਿੰਸੀਪਲ ਸਕੱਤਰ, ਸ੍ਰੀ ਆਤਿਸ਼ ਚੰਦਰਾ ਪ੍ਰਿੰਸੀਪਲ ਸਕੱਤਰ ਚੀਫ ਮਨਿਸਟਰ, ਸ੍ਰੀ ਅੰਜਲੀ ਕੁਮਾਰ ਚੀਫ ਸੈਕਟਰੀ, ਸ੍ਰੀ ਚੇਤੰਨਯ ਪ੍ਰਸ਼ਾਦ ਪ੍ਰਿੰਸੀਪਲ ਸਕੱਤਰ, ਸ੍ਰੀ ਦੀਪੇਨ ਕੁਮਾਰ ਰੈਜੀਡੈਂਸ ਕਮਿਸ਼ਨ ਬਿਹਾਰ, ਏ.ਕੇ. ਸਿੰਘ ਸਕੱਤਰ ਈਰੀਗੇਸ਼ਨ, ਸ੍ਰੀ ਅਰੁਣ ਕੁਮਾਰ ਪ੍ਰਿੰਸੀਪਲ ਸਕੱਤਰ ਅਤੇ ਸ੍ਰੀ ਬਿਨੋਦ ਕੁਮਾਰ ਡੀ.ਆਈ.ਜੀ. ਵੀ ਗੁਰੂ-ਘਰ ਦੇ ਦਰਸ਼ਨ ਕਰਨ ਲਈ ਪਹੁੰਚੇ। ਸ੍ਰੀ ਨਿਤਿਸ਼ ਕੁਮਾਰ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋਣ ਸਮੇਂ ਕੜਾਹ ਪ੍ਰਸ਼ਾਦ ਦੀ ਦੇਗ ਕਰਵਾਈ ਅਤੇ ਕੁਝ ਸਮਾਂ ਕੀਰਤਨ ਸਰਵਣ ਕੀਤਾ। ਉਨ੍ਹਾਂ ਨੂੰ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਹੈੱਡ ਗ੍ਰੰਥੀ ਨੇ ਗੁਰੂ-ਘਰ

ਦੀ ਬਖਸ਼ਿਸ਼ ਸਿਰੋਪਾਓ ਭੇਟ ਕੀਤਾ। ਉਹ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਵੀ ਮੱਥਾ ਟੇਕਣ ਗਏ।

ਸ੍ਰੀ ਨਿਤਿਸ਼ ਕੁਮਾਰ ਦੀ ਆਮਦ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਇਕ ਸਮਾਗਮ ਕੀਤਾ ਗਿਆ, ਜਿਸ ਵਿਚ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ ਅਤੇ ਅਹੁਦੇਦਾਰਾਂ ਨੇ ਉਨ੍ਹਾਂ ਨੂੰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦਾ ਸੁਨਹਿਰੀ ਮਾਡਲ, ਸ੍ਰੀ ਸਾਹਿਬ, ਲੋਈ, ਸਿਰੋਪਾਓ ਅਤੇ ਧਾਰਮਿਕ ਪੁਸਤਕਾਂ ਦਾ ਸੈੱਟ ਦੇ ਕੇ ਸਨਮਾਨਿਤ ਕੀਤਾ। ਸ਼੍ਰੋਮਣੀ ਕਮੇਟੀ ਵੱਲੋਂ ਉਨ੍ਹਾਂ ਨਾਲ ਆਈਆਂ ਪ੍ਰਮੁੱਖ ਸ਼ਖਸੀਅਤਾਂ ਨੂੰ ਵੀ ਸਨਮਾਨਿਤ ਕੀਤਾ ਗਿਆ।

ਇਸ ਮੌਕੇ ਸ੍ਰੀ ਨਿਤਿਸ਼ ਕੁਮਾਰ ਨੇ ਕਿਹਾ ਕਿ ਉਹ ਆਪਣੇ ਮਨ ਦੀ ਇੱਛਾ ਅਨੁਸਾਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਸਤਿਗੁਰੂ ਜੀ ਦਾ ਸ਼ੁਕਰਾਨਾ ਕਰਨ ਲਈ ਆਏ ਹਨ ਅਤੇ ਉਨ੍ਹਾਂ ਨੂੰ ਇੱਥੇ ਆ ਕੇ ਮਾਨਸਿਕ ਤ੍ਰਿਪਤੀ ਪ੍ਰਾਪਤ ਹੋਈ ਹੈ। ਸਮਾਗਮ ਉਪਰੰਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਕਿਹਾ ਕਿ ਅੰਤ੍ਰਿੰਗ ਕਮੇਟੀ ਵੱਲੋਂ ਕੀਤੇ ਗਏ ਫੈਸਲੇ ਅਨੁਸਾਰ ਦਸਮ ਪਾਤਸ਼ਾਹ ਜੀ ਦੇ ੩੫੦-ਸਾਲਾ ਪ੍ਰਕਾਸ਼ ਪੁਰਬ ਸਮਾਗਮਾਂ ਲਈ ਕੀਤੇ ਗਏ ਵਧੀਆ ਪ੍ਰਬੰਧਾਂ ਅਤੇ ਸੇਵਾਵਾਂ ਦੇ ਮੱਦੇਨਜ਼ਰ ਸ੍ਰੀ ਨਿਤਿਸ਼ ਕੁਮਾਰ ਨੂੰ ਆਉਂਦੇ ਦਿਨਾਂ ਵਿਚ ਵਿਸ਼ੇਸ਼ ਤੌਰ 'ਤੇ ਸਨਮਾਨਿਤ ਕਰਨ ਦਾ ਪ੍ਰੋਗਰਾਮ ਉਲੀਕਿਆ ਜਾਵੇਗਾ। ਪ੍ਰੋ. ਬਡੂੰਗਰ ਨੂੰ ਸ੍ਰੀ ਨਿਤਿਸ਼ ਕੁਮਾਰ ਦੀ ਇਸ ਫੇਰੀ ਦੇ ਅਨੁਭਵ ਸਬੰਧੀ ਪੁੱਛੇ ਗਏ ਇਕ ਸਵਾਲ ਦੇ ਜਵਾਬ ਵਿਚ ਉਨ੍ਹਾਂ ਕਿਹਾ ਕਿ ਸ੍ਰੀ ਨਿਤਿਸ਼ ਕੁਮਾਰ ਨੇ ਪੰਜਾਬ ਦੇ ਵਾਤਾਵਰਨ ਅਤੇ ਖਾਸਕਰ ਸਿੱਖ ਧਰਮ ਦੀ ਮਹਾਨਤਾ ਤੋਂ ਪ੍ਰਭਾਵਿਤ ਹੋਣ ਦੀ ਗੱਲ ਆਖੀ ਹੈ।

ਇਸ ਮੌਕੇ ਡਾ. ਦਲਜੀਤ ਸਿੰਘ ਕੈਬਨਿਟ ਮੰਤਰੀ ਪੰਜਾਬ, ਸ. ਅਮਰਜੀਤ ਸਿੰਘ ਜਨਰਲ ਸਕੱਤਰ ਸ਼੍ਰੋਮਣੀ ਕਮੇਟੀ, ਭਾਈ ਰਾਮ ਸਿੰਘ, ਸ. ਸੁਰਜੀਤ ਸਿੰਘ ਭਿੱਟੇਵਡ, ਸ. ਗੁਰਮੇਲ ਸਿੰਘ ਸੰਗਤਪੁਰਾ, ਸ. ਬਲਵਿੰਦਰ ਸਿੰਘ ਵੇਈਂਪੂਈਂ, ਸ. ਜੈਪਾਲ ਸਿੰਘ ਮੰਡੀਆਂ, ਸ. ਕੁਲਵੰਤ ਸਿੰਘ ਮੰਨਣ ਤੇ ਬੀਬੀ ਜੋਗਿੰਦਰ ਕੌਰ ਬਠਿੰਡਾ ਅੰਤ੍ਰਿੰਗ ਮੈਂਬਰ, ਭਾਈ ਮਨਜੀਤ ਸਿੰਘ, ਸ. ਰਜਿੰਦਰ ਸਿੰਘ ਮਹਿਤਾ, ਸ. ਬਾਵਾ ਸਿੰਘ ਗੁਮਾਨਪੁਰਾ, ਸ. ਰਵਿੰਦਰ ਸਿੰਘ ਚੱਕ, ਸ. ਹਰਜਾਪ ਸਿੰਘ ਸੁਲਤਾਨਵਿੰਡ, ਸ. ਭਗਵੰਤ ਸਿੰਘ ਸਿਆਲਕਾ, ਸ. ਅਮਰਜੀਤ ਸਿੰਘ ਬੰਡਾਲਾ ਤੇ ਸ. ਮਗਵਿੰਦਰ ਸਿੰਘ ਖਾਪੜਖੇੜੀ ਮੈਂਬਰ ਸ਼੍ਰੋਮਣੀ ਕਮੇਟੀ, ਸ. ਅਜਾਇਬ ਸਿੰਘ ਅਭਿਆਸੀ, ਮੈਂਬਰ, ਧਰਮ ਪ੍ਰਚਾਰ ਕਮੇਟੀ, ਸ. ਵੀਰ ਸਿੰਘ ਲੋਪੋਕੇ, ਅਕਾਲੀ ਆਗੂ, ਸ. ਹਰਚਰਨ ਸਿੰਘ ਮੁੱਖ ਸਕੱਤਰ, ਸ. ਸੁਖਦੇਵ ਸਿੰਘ ਭੂਰਾ ਕੋਹਨਾ, ਡਾ. ਪਰਮਜੀਤ ਸਿੰਘ ਸਰੋਆ, ਸ. ਬਲਵਿੰਦਰ ਸਿੰਘ ਜੌੜਾ ਸਿੰਘਾ, ਸ. ਰਣਜੀਤ ਸਿੰਘ ਤੇ ਸ. ਬਿਜੈ ਸਿੰਘ ਐਡੀ: ਸਕੱਤਰ, ਸ. ਸੁਲੱਖਣ ਸਿੰਘ ਭੰਗਾਲੀ ਮੈਨੇਜਰ ਸ੍ਰੀ ਦਰਬਾਰ ਸਾਹਿਬ, ਸ. ਕੁਲਵਿੰਦਰ ਸਿੰਘ ਰਮਦਾਸ, ਸ. ਸਿਮਰਜੀਤ ਸਿੰਘ, ਸ. ਸਕੱਤਰ ਸਿੰਘ, ਸ. ਜਗਜੀਤ ਸਿੰਘ ਜੱਗੀ, ਸ. ਹਰਜਿੰਦਰ ਸਿੰਘ ਕੈਰੋਂਵਾਲ ਤੇ ਸ. ਬਲਵਿੰਦਰ ਸਿੰਘ ਕਾਹਲਵਾਂ ਮੀਤ ਸਕੱਤਰ, ਸ. ਰਜਿੰਦਰ ਮੋਹਨ ਸਿੰਘ, ਸ. ਗੁਨਵੀਰ ਸਿੰਘ ਵਾਤਾਵਰਨ ਵਿਭਾਗ, ਪ੍ਰਿੰਸੀਪਲ ਬਲਵਿੰਦਰ ਸਿੰਘ, ਸ. ਕੁਲਵੰਤ ਸਿੰਘ ਦੇਦ ਵੀ.ਸੀ. ਗੁਰੂ ਰਾਮਦਾਸ ਮੈਡੀਕਲ ਯੂਨੀਵਰਸਿਟੀ ਵੱਲ੍ਹਾ, ਡਾ. ਕਵੀਪਾਲ ਸਿੰਘ ਡਾਇਰੈਕਟਰ ਪ੍ਰਿੰਸੀਪਲ ਗੁਰੂ ਰਾਮਦਾਸ ਡੈਂਟਲ ਕਾਲਜ, ਡਾ. ਗੀਤਾ ਸ਼ਰਮਾ ਡਾਇਰੈਕਟਰ ਪ੍ਰਿੰਸੀਪਲ ਸ੍ਰੀ ਗੁਰੂ ਰਾਮਦਾਸ ਮੈਡੀਕਲ ਕਾਲਜ ਵੱਲ੍ਹਾ, ਸ. ਚਰਨਜੀਤ ਸਿੰਘ ਪ੍ਰਧਾਨ ਚੀਫ਼ ਖਾਲਸਾ ਦੀਵਾਨ ਆਦਿ ਹਾਜ਼ਰ ਸਨ।

■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਸਰਗਰਮੀਆਂ

## ਸਿੱਖ ਮਿਸ਼ਨ ਹਰਿਆਣਾ ਵੱਲੋਂ ਅੰਮ੍ਰਿਤ-ਸੰਚਾਰ

ਇੰਚਾਰਜ ਸਿੱਖ ਮਿਸ਼ਨ ਹਰਿਆਣਾ ਵੱਲੋਂ ਪੁੱਜੀ ਰਿਪੋਰਟ ਅਨੁਸਾਰ ੬ ਨਵੰਬਰ, ੨੦੧੬ ਨੂੰ ਗੁਰਦੁਆਰਾ ਪੰਜੋਖਰਾ ਸਾਹਿਬ ਪਾਤਸ਼ਾਹੀ ਅਠਵੀਂ (ਅੰਬਾਲਾ) ਵਿਖੇ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ੪੨ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ। ਇਸੇ ਤਰ੍ਹਾਂ ਮਿਸ਼ਨ ਵੱਲੋਂ ਮਿਤੀ ੯ ਨਵੰਬਰ, ੨੦੧੬ ਨੂੰ ਗੁਰਦੁਆਰਾ ਗੋਬਿੰਦਪੁਰਾ ਸਾਹਿਬ, ਅੰਬਾਲਾ ਰੋਡ, ਜਗਾਧਰੀ (ਹਰਿਆਣਾ) ਵਿਖੇ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ੨੧ ਪ੍ਰਾਣੀ ਖੰਡੇ ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

## ਜ਼ਿਲ੍ਹਾ ਫਤਹਿਗੜ੍ਹ ਸਾਹਿਬ ਵਿਖੇ ਅੰਮ੍ਰਿਤ-ਸੰਚਾਰ

ਮੈਨੇਜਰ, ਗੁਰਦੁਆਰਾ ਸ੍ਰੀ ਫਤਹਿਗੜ੍ਹ ਸਾਹਿਬ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸ. ਅਵਤਾਰ ਸਿੰਘ ਰਿਆ, ਮੈਂਬਰ, ਸ਼੍ਰੋਮਣੀ ਗੁ.ਪ੍ਰ. ਕਮੇਟੀ ਦੇ ਵਿਸ਼ੇਸ਼ ਉੱਦਮ ਸਦਕਾ ੩ ਨਵੰਬਰ, ੨੦੧੬ ਨੂੰ ਪਿੰਡ ਨਾਨੋਵਾਲ ਕਲਾਂ ਅਤੇ ੧੮ ਨਵੰਬਰ, ੨੦੧੬ ਨੂੰ ਪਿੰਡ ਰਿਆ, ਤਹਿ: ਖਮਾਣੋਂ, ਜ਼ਿਲ੍ਹਾ ਸ੍ਰੀ ਫਤਹਿਗੜ੍ਹ ਸਾਹਿਬ ਵਿਖੇ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮਾਂ ਦੌਰਾਨ ਕ੍ਰਮਵਾਰ ੨੦ ਅਤੇ ੧੯ ਪ੍ਰਾਣੀਆਂ ਨੇ ਖੰਡੇ-ਬਾਟੇ ਦੀ ਪਾਹੁਲ ਹਾਸਲ ਕੀਤੀ। ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ.ਪ੍ਰ. ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਅੰਮ੍ਰਿਤ ਅਭਿਲਾਖੀਆਂ ਨੂੰ ਕਕਾਰ ਭੇਟਾ ਰਹਿਤ ਦਿੱਤੇ ਗਏ।

## ਜ਼ਿਲ੍ਹਾ ਤਰਨ ਤਾਰਨ ਵਿਖੇ ਅੰਮ੍ਰਿਤ-ਸੰਚਾਰ

ਭਾਈ ਦਿਲਬਾਗ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਬਾਬਾ ਜੀਵਨ ਸਿੰਘ ਪਿੰਡ ਮਾਲਚੱਕ, ਤਹਿ: ਤੇ ਜ਼ਿਲ੍ਹਾ ਤਰਨ ਤਾਰਨ ਵਿਖੇ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ.ਪ੍ਰ. ਕਮੇਟੀ) ਵੱਲੋਂ ੧੪ ਨਵੰਬਰ, ੨੦੧੬ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਵਿਚ ੭੧ ਪ੍ਰਾਣੀਆਂ ਨੇ ਖੰਡੇ-ਬਾਟੇ ਦੀ ਪਾਹੁਲ ਹਾਸਲ ਕੀਤੀ।

## ਜ਼ਿਲ੍ਹਾ ਜਲੰਧਰ ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਭਾਈ ਜਸਵਿੰਦਰ ਸਿੰਘ ਛਾਪਾ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ.ਪ੍ਰ. ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ੧੬ ਨਵੰਬਰ, ੨੦੧੬ ਨੂੰ ਅਕਾਲ ਅਕੈਡਮੀ, ਬਿਲਗਾ, ਜ਼ਿਲ੍ਹਾ ਜਲੰਧਰ ਵਿਖੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਵਿਚ ਤਖਤ ਸ੍ਰੀ ਕੇਸਗੜ੍ਹ ਸਾਹਿਬ ਤੋਂ ਪੁੱਜੇ ਪੰਜ ਪਿਆਰੇ ਸਾਹਿਬਾਨ ਵੱਲੋਂ ੭੬ ਪ੍ਰਾਣੀਆਂ ਨੇ ਖੰਡੇ-ਬਾਟੇ ਦੀ ਪਾਹੁਲ ਹਾਸਲ ਕੀਤੀ।

## ਪਿੰਡ ਗੁਰੂਵਾਲੀ ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਭਾਈ ਖਜਾਨ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ,

(ਸ਼੍ਰੋਮਣੀ ਗੁ.ਪ੍ਰ. ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਗੁਰੂ ਕਿਰਪਾ ਵੈਲਫੇਅਰ ਸੁਸਾਇਟੀ ਪਿੰਡ ਗੁਰੂਵਾਲੀ ਦੇ ਸਹਿਯੋਗ ਨਾਲ ੨੯ ਅਕਤੂਬਰ, ੨੦੧੬ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪੁੱਜੇ ਪੰਜ ਪਿਆਰੇ ਸਾਹਿਬਾਨ ਨੇ ਕੁੱਲ ੪੨ ਪ੍ਰਾਣੀਆਂ ਨੂੰ ਖੰਡੇ-ਬਾਟੇ ਦੀ ਪਾਹੁਲ ਛਕਾ ਕੇ ਗੁਰੂ ਵਾਲੇ ਬਣਾਇਆ। ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ.ਪ੍ਰ. ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਅੰਮ੍ਰਿਤ ਅਭਿਲਾਖੀਆਂ ਨੂੰ ਕਕਾਰ ਭੇਟਾ ਰਹਿਤ ਦਿੱਤੇ ਗਏ।

ਇਸ ਤੋਂ ਪਹਿਲਾਂ ੨੭ ਤੋਂ ੨੯ ਅਕਤੂਬਰ, ੨੦੧੬ ਤਕ ਗੁਰਮਤਿ ਸਮਾਗਮ ਵੀ ਕਰਵਾਇਆ ਗਿਆ, ਜਿਸ ਵਿਚ ਵੱਖ-ਵੱਖ ਵਿਦਵਾਨਾਂ ਵੱਲੋਂ ਸੰਗਤਾਂ ਨਾਲ ਗੁਰਮਤਿ ਵਿਚਾਰਾਂ ਕੀਤੀਆਂ ਅਤੇ ਅੰਮ੍ਰਿਤ ਛਕਣ ਦੀ ਪ੍ਰੇਰਣਾ ਕੀਤੀ।

## ਜ਼ਿਲ੍ਹਾ ਗੁਰਦਾਸਪੁਰ ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਭਾਈ ਜਗਦੀਪ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ.ਪ੍ਰ. ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਪਿੰਡ ਕਾਲਾ ਅਫਗਾਨਾ, ਤਹਿ: ਬਟਾਲਾ, ਜ਼ਿਲ੍ਹਾ ਗੁਰਦਾਸਪੁਰ ਵਿਖੇ ੨੦ ਨਵੰਬਰ, ੨੦੧੬ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਵਿਚ ਕੁੱਲ ੩੦ ਪ੍ਰਾਣੀਆਂ ਨੇ ਖੰਡੇ-ਬਾਟੇ ਦੀ ਪਾਹੁਲ ਹਾਸਲ ਕੀਤੀ। ਪੰਜ ਪਿਆਰੇ ਸਾਹਿਬਾਨ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪਹੁੰਚੇ। ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ.ਪ੍ਰ. ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਅੰਮ੍ਰਿਤ ਅਭਿਲਾਖੀਆਂ ਨੂੰ ਕਕਾਰ ਭੇਟਾ ਰਹਿਤ ਦਿੱਤੇ ਗਏ।

## ਯੂ. ਪੀ. ਸਿੱਖ ਮਿਸ਼ਨ ਵੱਲੋਂ ਅੰਮ੍ਰਿਤ-ਸੰਚਾਰ

ਯੂ.ਪੀ. ਸਿੱਖ ਮਿਸ਼ਨ ਹਾਪੁੜ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸ. ਸੁਖਮੀਤ ਸਿੰਘ ਕਾਦੀਆਂ, ਮੈਂਬਰ ਦੀ ਅਗਵਾਈ ਹੇਠ ਸ. ਬ੍ਰਿਜਪਾਲ ਸਿੰਘ, ਇੰਚਾਰਜ ਯੂ. ਪੀ. ਸਿੱਖ ਮਿਸ਼ਨ ਹਾਪੁੜ ਵੱਲੋਂ ਮਈ ਤੋਂ ਨਵੰਬਰ ੨੦੧੬ ਤਕ ਕਾਨਪੁਰ, ਅਲੀਗੜ੍ਹ, ਮੁਜੱਫ਼ਰਨਗਰ, ਬਿਜਨੌਰ ਅਤੇ ਜ਼ਿਲ੍ਹਾ ਸਹਾਰਨਪੁਰ ਆਦਿ ਵੱਖ-ਵੱਖ ਸਥਾਨਾਂ 'ਤੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਏ ਗਏ। ਇਨ੍ਹਾਂ ਸਮਾਗਮਾਂ ਵਿਚ ਕੁੱਲ ੨੯੧ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ।

## ਲੋਹੀਆਂ ਖਾਸ ਵਿਖੇ ਅੰਮ੍ਰਿਤ-ਸੰਚਾਰ

ਭਾਈ ਹਰਜੀਤ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ.ਪ੍ਰ. ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਖਾਲਸਾ ਸੇਵਾ ਵੈਲਫੇਅਰ ਸੁਸਾਇਟੀ (ਰਜਿ.) ਦੇ ਉਪਰਾਲਿਆਂ ਨਾਲ ਗੁਰਦੁਆਰਾ ਸਿੰਘ ਸਭਾ ਲੋਹੀਆਂ (ਜਲੰਧਰ) ਵਿਖੇ ਜਥੇ. ਸ਼ਿੰਗਾਰਾ ਸਿੰਘ ਲੋਹੀਆਂ ਮੈਂਬਰ, ਸ਼੍ਰੋਮਣੀ ਗੁ.ਪ੍ਰ. ਕਮੇਟੀ ਦੀ ਅਗਵਾਈ ਵਿਚ ੨੮ ਨਵੰਬਰ, ੨੦੧੬ ਨੂੰ ਹੋਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ੧੯ ਪ੍ਰਾਣੀਆਂ ਨੇ ਖੰਡੇ-ਬਾਟੇ ਦੀ ਪਾਹੁਲ ਹਾਸਲ ਕੀਤੀ। ਪੰਜ ਪਿਆਰੇ ਸਾਹਿਬਾਨ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪਹੁੰਚੇ। ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ.ਪ੍ਰ. ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਅੰਮ੍ਰਿਤ ਅਭਿਲਾਖੀਆਂ ਨੂੰ ਕਕਾਰ ਭੇਟਾ ਰਹਿਤ ਦਿੱਤੇ ਗਏ ਅਤੇ ਧਾਰਮਿਕ ਸਾਹਿਤ ਵੀ ਵੰਡਿਆ ਗਿਆ। ■

# ਲੇਖਕ ਸੱਜਣ ਸਹਿਯੋਗ ਦੇਣ!

ਲੇਖਕਾਂ ਅਤੇ ਪਾਠਕਾਂ ਵੱਲੋਂ ਮਿਲ ਰਹੇ ਭਰਪੂਰ ਸਹਿਯੋਗ ਸਦਕਾ ਗੁਰਮਤਿ ਪ੍ਰਕਾਸ਼ ਬੁਲੰਦੀਆਂ ਵੱਲ ਵਧ ਰਿਹਾ ਹੈ। ਪਾਠਕ ਹੀ ਗੁਰਮਤਿ ਪ੍ਰਕਾਸ਼ ਦਾ ਅਸਲ ਆਈਨਾ ਹਨ। ਪਿਛਲੇ ਕੁਝ ਸਮੇਂ ਤੋਂ ਗੁਰਮਤਿ ਪ੍ਰਕਾਸ਼ ਵਿਚ ਸ਼ੁਰੂ ਕੀਤੇ ਨਵੇਂ ਕਾਲਮ ਅਤੇ ਪੁਰਾਤਨ ਤੇ ਦੁਰਲੱਭ ਲੇਖਾਂ ਨੂੰ ਛਾਪਣ ਕਰਕੇ ਲੇਖਕਾਂ ਅਤੇ ਪਾਠਕਾਂ ਵੱਲੋਂ ਮਿਲਿਆ ਹੁੰਗਾਰਾ ਸਾਡੇ ਉਤਸ਼ਾਹ ਵਿਚ ਵਾਧਾ ਕਰ ਰਿਹਾ ਹੈ। ਵੱਡੀ ਮਾਤਰਾ ਵਿਚ ਸਾਨੂੰ ਲਗਾਤਾਰ ਪਾਠਕਾਂ ਦੇ ਟੈਲੀਫ਼ੋਨ ਆ ਰਹੇ ਹਨ ਅਤੇ ਛਪਣ ਹਿੱਤ ਬਹੁਤ ਸਾਰੀਆਂ ਰਚਨਾਵਾਂ ਵੀ ਸਾਡੇ ਪਾਸ ਪੁੱਜ ਰਹੀਆਂ ਹਨ।

ਕੁਝ ਲੇਖਕ ਆਪਣੀ ਰਚਨਾ ਦੇ ਨਾ ਛਪਣ ਬਾਰੇ ਇਤਰਾਜ਼ ਵੀ ਭੇਜਦੇ ਹਨ ਪਰ ਸੀਮਤ ਪੰਨਿਆਂ ਵਿਚ ਸਾਰੀਆਂ ਰਚਨਾਵਾਂ ਇੱਕੋ ਵਾਰ ਨਹੀਂ ਛਪ ਸਕਦੀਆਂ। ਇਸ ਲਈ ਨਿਮਰਤਾ ਸਹਿਤ ਬੇਨਤੀ ਹੈ ਕਿ ਉਡੀਕ ਕੀਤੀ ਜਾਵੇ; ਸਹਿਤਕ ਦ੍ਰਿਸ਼ਟੀ ਤੇ ਬੋਲੀ-ਸ਼ੈਲੀ ਪੱਖੋਂ ਮਿਆਰੀ ਅਤੇ ਗੁਰਮਤਿ ਅਨੁਸਾਰੀ ਰਚਨਾਵਾਂ ਨੂੰ ਥਾਂ ਜ਼ਰੂਰ ਮਿਲੇਗੀ!

ਇਕ ਜ਼ਰੂਰੀ ਬੇਨਤੀ ਹੈ ਕਿ ਰਚਨਾ ਮੌਲਿਕ, ਸੰਖੇਪ ਅਤੇ ਭਾਵਪੂਰਤ ਹੋਵੇ, ਜਿਸ ਵਿਚਲੀ ਸਮੱਗਰੀ ਠੋਸ, ਤੱਥਾਂ 'ਤੇ ਆਧਾਰਿਤ ਹੋਣ ਦੇ ਨਾਲ-ਨਾਲ ਵਿਸ਼ੇ ਪੱਖੋਂ ਨਵੀਂ ਜ਼ਰੂਰ ਹੋਵੇ!

ਪਿਛਲੇ ਕੁਝ ਸਮੇਂ ਤੋਂ ਬਹੁਤ ਸਾਰੇ ਨਵੇਂ ਲੇਖਕ ਵੀ ਗੁਰਮਤਿ ਪ੍ਰਕਾਸ਼ ਨਾਲ ਜੁੜ ਰਹੇ ਹਨ। ਨਵੇਂ ਲੇਖਕਾਂ ਨੂੰ ਸਾਡੀ ਵਿਸ਼ੇਸ਼ ਬੇਨਤੀ ਹੈ ਕਿ ਉਹ ਕੋਈ ਵੀ ਰਚਨਾ ਲਿਖਦਿਆਂ-ਸਾਰ, ਕਾਹਲ ਵਿਚ ਭੇਜਣ ਦੀ ਬਜਾਇ ਦੋ-ਤਿੰਨ ਵਾਰ ਮਾਂਜ-ਸਵਾਰ ਕੇ, ਚੰਗੀ ਤਰ੍ਹਾਂ ਪੜ੍ਹ-ਸੋਧ ਕੇ ਭੇਜਣ ਦੀ ਖੇਚਲ ਕਰਨ!

ਰਚਨਾ ਦੀ ਇਕ ਕਾਪੀ ਆਪਣੇ ਪਾਸ ਜ਼ਰੂਰ ਰੱਖੀ ਜਾਵੇ, ਨਾ-ਛਾਪਣ ਦੀ ਸੂਰਤ ਵਿਚ ਅਸੀਂ ਰਚਨਾ ਨੂੰ ਵਾਪਸ ਭੇਜਣ ਤੋਂ ਅਸਮਰੱਥ ਹੋਵਾਂਗੇ!

ਆਸ ਹੈ, ਲੇਖਕਾਂ ਅਤੇ ਪਾਠਕਾਂ ਦਾ ਪਿਆਰ-ਭਰਿਆ ਸਹਿਯੋਗ ਸਾਨੂੰ ਹਮੇਸ਼ਾ ਹੀ ਮਿਲਦਾ ਰਹੇਗਾ!

-ਸੰਪਾਦਕ

Registered with Registrar of Newspaper at No. 354/57
Postal Regd. No. L-I/PB-ASR-007/2016-18 Without Pre-payment of Postage under License no. PB/0370/2016-18

# GURMAT PARKASH March 2017

Dharam Parchar Committee, SGPC, Sri Amritsar.

## ਮਾਤਾਵਾਂ ਧਾਰਮਿਕ ਆਦਰਸ਼ਾਂ ਦੀਆਂ ਰਾਹ ਦਸੇਰੀਆਂ ਬਣਨ



ਗੋਲਡਨ ਆਫਸੈੱਟ ਪ੍ਰੈੱਸ, ਰਾਮਸਰ ਰੋਡ, ਸ੍ਰੀ ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਦਿਲਜੀਤ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਕੀਤਾ।
Date: 5-03-2017